# ਸੰਪਾਦਕੀ

***ਡਾ. ਜਗਜੀਤ ਸਿੰਘ***

'ਆਤਮ ਮਾਰਗ' ਦੇ ਪਿਆਰੇ ਪਾਂਧੀਓ! ਆਪ ਜੀ ਨਾਲ ਦਿਲ ਦੀ ਗੱਲ ਸਾਂਝੀ ਕਰਨ ਵਿਚ ਅਤਿਅੰਤ ਪ੍ਰਸੰਨਤਾ ਮਿਲਦੀ ਹੈ। ਪਿਛਲੇ ਮਹੀਨੇ ਦੀ ਸੰਪਾਦਕੀ ਵਿਚ ਆਪ ਜੀ ਨਾਲ ਇਹ ਬਚਨ ਸਾਂਝੇ ਕੀਤੇ ਸਨ ਕਿ ਸਤਿਗੁਰੂ ਦੀ ਅਪਾਰ ਬਖਸ਼ਿਸ਼ ਸਦਕਾ ਅਤੇ ਆਪ ਜੀ ਦੀਆਂ ਅਰਦਾਸਾਂ ਸਦਕਾ ਮਹਾਂਪੁਰਸ਼ ਸਿਹਤਯਾਬ ਹੋ ਰਹੇ ਹਨ ਅਤੇ ਛੇਤੀ ਹੀ ਸਾਧ ਸੰਗਤ ਵਿਚ ਵਿਚਰਨ ਦੀਆਂ ਖੁਸ਼ੀਆਂ ਲੈਣਗੇ। ਗੁਰੂ ਜੀ ਦੀ ਕ੍ਰਿਪਾ ਹੋਈ, 24 ਅਕਤੂਬਰ ਐਤਵਾਰ ਪੂਰਨਮਾਸ਼ੀ ਦੇ ਦਿਨ, ਲਗਪੱਗ 80 ਦਿਨਾਂ ਪਿਛੋਂ, ਆਪ ਜੀ ਸੰਗਤਾਂ ਵਿਚ ਵਿਚਰੇ, ਸੰਗਤਾਂ ਦੇ ਅਥਾਹ ਸਾਗਰ ਦੇ ਦਰਸ਼ਨ ਦੀਦਾਰ ਕੀਤੇ, ਪਿਆਰ ਤੇ ਸਤਿਕਾਰ ਮਾਣਿਆ ਅਤੇ ਸੰਗਤਾਂ ਆਪਣੇ ਹਰਮਨ ਪਿਆਰੇ ਨਾਮ-ਬਾਣੀ ਦੇ ਰਸੀਏ, ਗੁਰਮੁਖ ਪਿਆਰੇ ਮਹਾਂਪੁਰਸ਼ਾਂ ਦੇ ਦਰਸ਼ਨ ਦੀਦਾਰ ਕਰਕੇ ਨਿਹਾਲ ਹੋਈਆਂ। ਉਸ ਦਿਨ ਰਤਵਾੜਾ ਸਾਹਿਬ ਵਿਚ ਸੰਗਤਾਂ ਦੀਆਂ ਅਥਾਹ ਰੌਣਕਾਂ ਨੇ ਹਰ ਸਾਲ ਅਕਤੂਬਰ ਮਹੀਨੇ ਹੁੰਦੇ ਸਾਲਾਨਾ ਸਮਾਗਮ ਦਾ ਰੂਪ ਧਾਰਿਆ ਹੋਇਆ ਸੀ। ਥਾਂ ਪਰ ਥਾਂ ਸਜਾਵਟਾਂ, ਬੈਂਡ ਬਾਜੇ ਅਤੇ ਸੰਗਤਾਂ ਦੀਆਂ ਖੁਸ਼ੀਆਂ! ਇੰਜ ਜਾਪਦਾ ਸੀ ਜਿਵੇਂ ਪਤਝੱੜ ਪਿਛੋਂ ਬਹਾਰ ਪਰਤ ਆਈ ਸੀ। ਖੁਸ਼ੀ ਵਿਚ ਸਭ ਦੇ ਦਿਲ ਨੱਚ ਰਹੇ ਸੀ। ਸੰਗਤਾਂ ਦੇ ਉਤਸ਼ਾਹ ਅਤੇ ਉਮਾਹ ਨੇ ਬੀਜੀ ਨੂੰ ਵੱਜਦ ਵਿਚ ਲੈ ਆਂਦਾ ਤੇ ਉਨ੍ਹਾਂ ਨੇ ਵੀ ਸੰਗਤਾਂ ਨਾਲ ਮਿਲ ਕੇ ਖੁਸ਼ੀ ਦੇ ਸੋਹਿਲੇ ਗਾਏ। ਮਹਾਂਪੁਰਸ਼ਾਂ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਸੰਗਤਾਂ ਤੋਂ 80 ਦਿਨ ਸਰੀਰਕ ਤੌਰ ਤੇ ਦੂਰ ਰਹਿਣ ਦੀ ਵਾਰਤਾ ਪਿਆਰ ਭਿੱਜੀ ਭਾਸ਼ਾ ਵਿਚ ਦੱਸੀ। ਉਨ੍ਹਾਂ ਨੇ ਦੱਸਿਆ ਕਿ ਭਾਵੇਂ ਐਸਕਾਰਟ ਹਸਪਤਾਲ ਦੇ ਡਾਕਟਰਾਂ ਨੇ ਕੁਝ ਸਮਾਂ ਪਹਿਲਾਂ ਐਂਜੀਓਗਰਾਫੀ ਕਰਕੇ ਓਪਰੇਸ਼ਨ ਦੀ ਸਲਾਹ ਦਿਤੀ ਸੀ ਪਰ ਆਪ ਜੀ ਨੂੰ ਰੋਮਾਂ ਦੀ ਬੇਅਦਬੀ ਸਵੀਕਾਰ ਨਹੀਂ ਸੀ, ਇਸ ਲਈ ਓਪਰੇਸ਼ਨ ਤੋਂ ਨਾਂਹ ਕਰ ਦਿਤੀ। ਹੁਣ ਪੀ.ਜੀ.ਆਈ ਵਿਚ ਜਦੋਂ ਦਿਲ ਦੀ ਤਕਲੀਫ ਵਧ ਗਈ ਤਾਂ ਪੰਜ ਸਿੰਘਾਂ ਨੇ ਓਪਰੇਸ਼ਨ ਲਈ ਆਦੇਸ਼ ਦੇ ਦਿਤੇ ਜਿਸ ਨੂੰ ਗੁਰੂ ਦਾ ਹੁਕਮ ਜਾਣ ਕੇ ਆਪ ਜੀ ਨੇ ਐਸਕਾਰਟਸ ਜਾਣਾ ਪ੍ਰਵਾਨ ਕਰ ਲਿਆ। ਪੀ.ਜੀ.ਆਈ ਤੋਂ ਵਿਦਾਇਗੀ ਸਮੇਂ ਬਾਹਰ ਖੜ੍ਹੀਆਂ ਅਨੇਕ ਸੰਗਤਾਂ ਸੇਜਲ ਅੱਖਾਂ ਨਾਲ ਆਪ ਜੀ ਲਈ ਅਰਦਾਸ ਵਿਚ ਜੁੜੀਆਂ ਹੋਈਆਂ ਸਨ ਜਿਨ੍ਹਾਂ ਨੂੰ ਵੇਖ ਕੇ ਆਪ ਜੀ ਦੀ ਚੜ੍ਹਦੀ ਕਲਾ ਵਿਚ ਹੋਰ ਵਾਧਾ ਹੋਇਆ। ਜਹਾਜ਼ ਵਿਚ ਬੈਠੇ, ਬੀਜੀ ਨੇ ਭਰੀਆਂ ਅੱਖਾਂ ਨਾਲ ਜ਼ਿੰਦਗੀ ਵਿਚ ਪਹਿਲੀ ਵਾਰੀ ਕੁਝ ਮੰਗਿਆ, "ਜਾ ਤਾਂ ਰਹੇ ਹੋ, ਇਵੇਂ ਜਿਵੇਂ ਵਾਪਸ ਆ ਜਾਣਾ।" ਇਹ ਬਚਨ ਸੁਣ ਕੇ ਮਹਾਂਪੁਰਸ਼ਾਂ ਦੀਆਂ ਅੱਖਾਂ ਵੀ ਸੇਜਲ ਹੋ ਗਈਆਂ ਅਤੇ ਇਰਾਦੇ ਵਿਚ ਹੋਰ ਦ੍ਰਿੜ੍ਹਤਾ ਆਈ। ਆਪ ਜੀ ਨੇ ਦੱਸਿਆ ਕਿ 54 ਮਿੰਟ ਦੇ ਹਵਾਈ ਸਫਰ ਪਿਛੋਂ ਜਦੋਂ ਆਪ ਜੀ ਐਸਕਾਰਟਸ ਪੁੱਜੇ ਤਾਂ ਡਾਕਟਰਾਂ ਦੀਆਂ ਟੀਮਾਂ ਨੇ ਤੁਰੰਤ ਆਪਣਾ ਕੰਮ ਸ਼ੁਰੂ ਕਰ ਦਿਤਾ। ਜਦੋਂ ਬੇਹੋਸ਼ੀ ਦਾ ਟੀਕਾ ਲਾਇਆ ਗਿਆ ਤਾਂ ਆਪ ਜੀ ਅੰਤ੍ਰ-ਧਿਆਨ ਹੋ ਗਏ ਅਤੇ ਪਹਿਲਾਂ ਮੂਲ ਮੰਤਰ ਦਾ ਪਾਠ ੧ਓ ........ਤੋਂ ......ਨਾਨਕ ਹੋਸੀ ਭੀ ਸਚੁ। ਫੇਰ ਗੁਰੂ ਨਾਨਕਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ, ਦਸ ਪਾਤਸ਼ਾਹੀਆਂ ਦੇ ਦਰਸ਼ਨ ਦੀਦਾਰ ਹੋਏ, ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਅਤੇ ਲੜੀਵਾਰ ਚਾਰ ਸਾਹਿਬਜ਼ਾਦੇ, ਪੰਜ ਪਿਆਰੇ, ਚਾਲੀ ਮੁਕਤੇ ਅਤੇ ਅਨੇਕ ਸਿੰਘਾਂ ਦੇ ਦਰਸ਼ਨ ਦੀਦਾਰ ਹੋਏ; ਫੇਰ ਭਾਈ ਦਇਆ ਸਿੰਘ ਅਤੇ ਉਨ੍ਹਾਂ ਦੀ ਟਕਸਾਲ ਦੇ ਸਮੂੰਹ ਭਗਤ ਜਨਾਂ ਦੇ ਦਰਸ਼ਨ ਹੋਏ-

ਬਾਬਾ ਸੋਭਾ ਸਿੰਘ ਜੀ (ਅਨੰਦਪੁਰ), ਬਾਬਾ ਸਾਹਿਬ ਸਿੰਘ ਜੀ ਬੇਦੀ (ਊਨਾ ਸਾਹਿਬ), ਬਾਬਾ ਭਾਗ ਸਿੰਘ ਜੀ ਕੁਰੀ ਵਾਲੇ, ਬਾਬਾ ਬੀਰ ਸਿੰਘ ਜੀ ਨੌਰੰਗਾਬਾਦ, ਬਾਬਾ ਮਹਾਰਾਜ ਸਿੰਘ ਜੀ ਨੌਰੰਗਾਬਾਦ, ਬਾਬਾ ਖੁਦਾ ਸਿੰਘ ਜੀ, ਲਾਹੌਰ ਵਾਲੇ; ਬਾਬਾ ਰਾਮ ਸਿੰਘ ਜੀ ਵਿਰਕੱਤ, ਬਾਬਾ ਕਰਮ ਸਿੰਘ ਜੀ ਮਹਾਰਾਜ ਹੋਤੀ ਮਰਦਾਨ ਵਾਲੇ, ਬਾਬਾ ਆਇਆ ਸਿੰਘ ਜੀ ਹੋਤੀ ਮਰਦਾਨ, ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ, ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ, ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ; ਸਮੂੰਹ ਸੰਤ ਮਹਾਂਪੁਰਸ਼ਾਂ ਦੇ ਦਰਸ਼ਨ ਕਰਕੇ ਆਪ ਨੇ ਬੇਨਤੀ ਕੀਤੀ ਕਿ ਮੈਥੋਂ ਸਾਰਾ ਜੀਵਨ ਕੁਝ ਨਹੀਂ ਹੋ ਸਕਿਆ; 'ਸਿੰਧ ਵਿਚ, ਯੂ.ਪੀ. ਵਿਚ, ਪੰਜਾਬ ਵਿਚ ਜੋ ਵੀ ਸੇਵਾ ਮੇਰੇ ਤੋਂ ਹੋਈ ਮੰਨੀ ਜਾਂਦੀ ਹੈ, ਉਹ ਸੰਤ ਮਹਾਂਪੁਰਸ਼ਾਂ ਨੇ ਆਪ ਕਰਵਾਈ ਹੈ, ਮੈਥੋਂ ਕੁਝ ਨਹੀਂ ਹੋਇਆ, ਨਾ ਮੇਰੀ ਸਮਰੱਥਾ ਹੈ।" ਉਪਰੰਤ ਆਪ ਜੀ ਨੇ ਦੱਸਿਆ ਕਿ ਆਪਣੇ ਲਈ ਆਪ ਜੀ ਦੇ ਅੰਦਰੋਂ ਕਦੇ ਅਰਦਾਸ ਦੇ ਬੋਲ ਨਹੀਂ ਨਿਕਲਦੇ। ਅਰਦਾਸ ਕਿਸ ਪਾਸ ਕਰਾਂ? ਉਹ ਤਾਂ ਮੇਰੇ ਅੰਗ ਸੰਗ ਹੈ, ਉਹ ਮਹਾਂਦਿਆਲੂ ਹੈ, ਉਹ ਸਭ ਕੁਝ ਜਾਣਦਾ ਹੈ। ਸਰੀਰ ਸਵੱਸਥ ਹੋਣਾ ਜਾਂ ਅਸਵੱਸਥ ਹੋਣਾ ਉਸ ਦੀ ਖੇਡ ਹੈ। ਆਪ ਜੀ ਨੇ ਸੰਗਤਾਂ ਦਾ ਧੰਨਵਾਦ ਕੀਤਾ ਜਿਨ੍ਹਾਂ ਨੇ ਲਗਾਤਾਰ ਅਖੰਡਪਾਠ ਕੀਤੇ, ਸ਼ਬਦ ਜਾਪ ਕੀਤੇ ਅਤੇ ਅਰਦਾਸਾਂ ਕੀਤੀਆਂ ਜਿਨ੍ਹਾਂ ਕਾਰਨ ਸਰੀਰ ਅਰੋਗ ਹੋ ਕੇ ਸੰਗਤਾਂ ਦੇ ਦਰਸ਼ਨ ਕਰਨ ਦੇ ਯੋਗ ਹੋਇਆ ਹੈ। ਭਾਗਾਂ ਭਰੀ ਪੁੰਨਿਆਂ ਦੀਆਂ ਖੁਸ਼ੀਆਂ ਆਪ ਪਾਠਕਾਂ ਨਾਲ ਸਾਂਝੀਆਂ ਕੀਤੀਆਂ ਹਨ ਤਾਂ ਕਿ ਆਪ ਵੀ ਇਸ ਖੁਸ਼ੀ ਦੇ ਭਾਗੀ ਬਣ ਸਕੋ।

ਦਸੰਬਰ ਦਾ ਮਹੀਨਾ ਅਨੇਕਾਂ ਕੁਰਬਾਨੀਆਂ ਦਾ ਮਹੀਨਾ ਹੈ। ਇਸੇ ਮਹੀਨੇ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਹੋਇਆ, ਸੰਨ 1666 ਈ. ਦੀ ਪੋਹ ਸੁਦੀ ਸਤਮੀ ਨੂੰ; 42 ਸਾਲਾਂ ਦੀ ਸੰਸਾਰ ਯਾਤਰਾ ਵਿਚ ਮਹਾਨ ਤਪੱਸਵੀ, ਅਣਖੀਲੇ ਜਰਨੈਲ, ਸਰਬੰਸ ਦਾਨੀ, ਸੱਚੀਆਂ ਸੁੱਚੀਆਂ ਮਨੁੱਖੀ ਕਦਰਾਂ ਕੀਮਤਾਂ ਨੂੰ ਸਥਾਪਨ ਕਰਨ ਵਾਲੇ ਗੁਰੂ ਨਾਨਕ ਦੇਵ ਦੀ ਦਸਵੀਂ ਜੋਤਿ ਨੇ ਜੋ ਪਰਉਪਕਾਰ ਕੀਤੇ, ਉਨ੍ਹਾਂ ਦਾ ਸੰਖੇਪ ਬਿਉਰਾ ਆਪ ਜੀ ਮਹਾਂਪੁਰਸ਼ਾਂ ਦੀ ਕਲਮ ਤੋਂ ਲਿਖੇ ਲੇਖ 'ਨਿਰਾਲੇ ਕੌਤਕ' ਵਿਚ ਪੜ੍ਹਨ ਦੀ ਖੁਸ਼ੀ ਪ੍ਰਾਪਤ ਕਰ ਰਹੇ ਹੋ।

ਇਸ ਮਹੀਨੇ ਦਾ ਦੂਜਾ ਵਿਸ਼ੇਸ਼ ਪੁਰਬ ਛੋਟੇ ਅਤੇ ਵੱਡੇ ਸਾਹਿਬਜ਼ਾਦਿਆਂ ਦਾ ਸ਼ਹੀਦੀ ਸਾਕਾ ਹੈ। ਸੱਚ, ਧਰਮ, ਨਿਆਂ ਅਤੇ ਮਨੁੱਖੀ ਹੱਕਾਂ ਦੀ ਰਾਖੀ ਹਿਤ ਗੁਰੂ ਸਾਹਿਬਾਨ ਅਤੇ ਸਿੱਖਾਂ ਦੀਆਂ ਕੁਰਬਾਨੀਆਂ ਬੇਮਿਸਾਲ ਹਨ, ਇਨ੍ਹਾਂ ਸ਼ਹੀਦੀਆਂ ਵਿਚ ਗੁਰ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਦੀ ਅਨੋਖੀ ਕੁਰਬਾਨੀ ਦੀ ਉਦਾਹਰਣ ਸੰਸਾਰ ਇਤਿਹਾਸ ਵਿਚ ਦੁਰਲੱਭ ਹੈ।

ਚਮਕੌਰ ਦੇ ਯੁੱਧ ਵਿਚ ਸੂਰਬੀਰਤਾ ਨਾਲ ਜੂਝਦੇ ਅਤੇ ਸ਼ਹੀਦੀ ਪ੍ਰਾਪਤ ਕਰਦੇ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਦੀ ਬੀਰਵਾਰਤਾ ਅਤੇ ਸਰਹੰਦ ਦੀਆਂ ਨੀਂਹਾਂ ਵਿਚ ਚੜ੍ਹਦੀ ਕਲਾ ਵਿਚ ਵਿਚਰਦੀਆਂ 'ਨਿੱਕੀਆਂ ਜਿੰਦਾਂ' ਦਾ 'ਵੱਡਾ ਸਾਕਾ' ਹਰ ਪਾਠਕ ਦੀਆਂ ਅੱਖਾਂ ਸੇਜਲ ਕਰ ਦਿੰਦਾ ਹੈ। ਜਿਸ ਬਹਾਦਰੀ ਨਾਲ ਨੌਜਵਾਨ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਚਮਕੌਰ ਦੇ ਯੁੱਧ ਵਿਚ ਲੱਖਾਂ ਦੀ ਗਿਣਤੀ ਵਿਚ ਪਾਪ ਅਤੇ ਜ਼ੁਲਮ ਦੀ ਅੱਗ-ਭਖਦੀ ਮੁਗਲ ਸੈਨਾ ਅਤੇ ਪਹਾੜੀ ਦਲਾਂ ਦਾ ਟਾਕਰਾ ਕੀਤਾ, ਦੁਨੀਆਂ ਦੇ ਇਤਿਹਾਸ ਵਿਚ ਐਸੀ ਮਿਸਾਲ ਲੱਭਣੀ ਬੜੀ ਕਠਿਨ ਹੈ ਅਤੇ ਨਾਲ ਹੀ ਜਿਸ ਮਾਣ, ਸਿਦਕ ਅਤੇ ਸਬਰ ਨਾਲ ਗੁਰੂ ਜੀ ਨੇ ਆਪਣੇ ਲਖਤੇ-ਜਿਗਰ ਪੁੱਤਰਾਂ ਨੂੰ ਥਾਪੜਾ ਦੇ ਕੇ ਜੰਗ ਵਿਚ ਤੋਰਿਆ, ਐਸੀ ਉਦਾਹਰਣ ਵੀ ਦੁਰਲੱਭ ਹੈ। ਏਸੇ ਤਰ੍ਹਾਂ ਛੋਟੇ ਸਾਹਿਬਜ਼ਾਦਿਆਂ, ਨਿੱਕੀਆਂ ਸੋਹਲ ਜਿੰਦਾਂ ਦਾ ਮਹਾਨ ਵੱਡਾ ਸਾਕਾ ਹੈ, ਜਿਨ੍ਹਾਂ ਨੇ ਸੂਬਾ ਸਰਹੰਦ ਦੀ ਕਚਹਿਰੀ ਵਿਚ ਤਿੰਨ ਦਿਨ ਪੇਸ਼ੀਆਂ ਭੁਗਤਦਿਆਂ ਨਿਰਭੈਤਾ ਅਤੇ ਨਿਰਵੈਰਤਾ ਦਾ ਪ੍ਰਤੱਖ ਪ੍ਰਮਾਣ ਪੇਸ਼ ਕੀਤਾ। ਉਨ੍ਹਾਂ ਦੀਆਂ ਸਰਲ, ਸੱਚੀਆਂ ਅਤੇ ਖਰੀਆਂ ਗੱਲਾਂ ਸੁਣ ਕੇ ਵੱਡੇ-ਵੱਡੇ ਅਹਿਲਕਾਰ ਵੀ ਲਾ-ਜਵਾਬ ਹੋ ਗਏ। ਇਸ ਵਾਰਤਾ ਨੂੰ ਡੂੰਘੇ ਅਨੁਭਵ ਤੋਂ ਮਹਾਂਪੁਰਸ਼ਾਂ ਨੇ ਵਿਸ਼ੇਸ਼ ਤੌਰ ਤੇ ਲਿਖਵਾਏ ਲੇਖ 'ਅਮਰ ਸ਼ਹਾਦਤ' ਵਿਚ ਕੀਤਾ ਹੈ। ਗੁਰੂ ਮਹਾਰਾਜ ਅਤੇ ਸਾਹਿਬਜ਼ਾਦਿਆਂ ਦੀਆਂ ਅਦੁੱਤੀ ਕੁਰਬਾਨੀਆਂ ਦਾ ਉਲੇਖ ਮਹਾਂਪੁਰਸ਼ਾਂ ਦੀ ਕਲਮ ਤੋਂ ਪੁਸਤਕ 'ਅਮਰ ਜੋਤਾਂ' ਵਿਚ ਪਹਿਲਾਂ ਵੀ ਪ੍ਰਕਾਸ਼ਿਤ ਹੋ ਚੁੱਕਾ ਹੈ ਜਿਸ ਨੂੰ ਬਹੁਤ ਪੜ੍ਹਿਆ ਗਿਆ ਅਤੇ ਸਲਾਹਿਆ ਗਿਆ ਹੈ। 'ਆਤਮ ਮਾਰਗ' ਦੇ ਬਾਕੀ ਦੇ ਲੇਖ ਲੜੀਵਾਰ ਛਪਦੇ ਲੇਖਾਂ ਦੇ ਪ੍ਰਸੰਗ ਵਿਚ ਹਨ ਨਵਾਂ ਉਤਸ਼ਾਹ, ਨਰੋਆ ਜੀਵਨ ਅਤੇ ਸੱਚ ਦਾ ਮਾਰਗ ਦਰਸ਼ਨ ਕਰਦੇ ਹਨ। 'ਆਤਮ ਮਾਰਗ' ਦਾ ਇਕ-ਇਕ ਸ਼ਬਦ ਅਨਮੋਲ ਹੈ, ਹਿਰਦੇ ਵਿਚ ਸੰਭਾਲਣ ਯੋਗ ਹੈ; ਇਹ ਸੱਚਾ ਧਨ ਹੈ ਜਿਸ ਨੂੰ ਕੋਈ ਚੋਰ, ਡਾਕੂ ਲੁੱਟ ਨਹੀਂ ਸਕਦਾ; ਜੋ ਲੋਕ ਪਰਲੋਕ ਦੋਹੀਂ ਥਾਈਂ ਸਾਡਾ ਸਹਾਇਕ ਹੈ।

ਮਨੁੱਖਤਾ ਨੂੰ ਸੱਚੀ ਸੇਧ ਬਖਸ਼ਣ ਵਾਲੇ ਐਸੇ 'ਆਤਮ ਮਾਰਗ' ਨੂੰ ਘਰ ਘਰ ਪਹੁੰਚਾਉਣਾ ਸਾਡਾ ਫਰਜ਼ੇ-ਅਵਲੀਨ ਹੈ। ਹੁਣ ਸਮਾਂ ਹੈ ਕਿ ਅਸੀਂ ਸਭ ਪਾਠਕ 2000/- ਰੁਪਿਆ ਦੇ ਕੇ ਇਸ ਦੇ ਲਾਈਫ-ਮੈਂਬਰ ਬਣ ਕੇ ਗੁਰੂ ਦੀ ਖੁਸ਼ੀ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦੇ ਭਾਗੀ ਬਣੀਏ ਅਤੇ ਆਪਣੇ ਵਿਰਸੇ ਨੂੰ ਗੁਰੂ-ਵਿਰਸੇ ਨਾਲ ਜੋੜਨ ਦਾ ਸੁਭਾਗ ਪ੍ਰਾਪਤ ਕਰੀਏ।

ਸਮਾਂ ਆਪਣੀ ਤੇਜ ਚਾਲ ਨਾਲ ਚਲ ਰਿਹਾ ਹੈ। ਇਸ ਸਦੀ ਨੂੰ ਅੰਤਲੇ ਦਿਨਾਂ ਵਿਚ ਦਸੰਬਰ ਵਿਚ ਹੀ ਲਿਜਾ ਰਿਹਾ ਹੈ। 2000 ਸੰਨ ਚੜ੍ਹ ਰਿਹਾ ਹੈ, ਦੁਨੀਆਂ ਵਿਚ ਉਚੇ ਅਜੀਬੋ ਗਰੀਬ ਖਿਆਲ ਚਲ ਰਹੇ ਹਨ, ਬਹੁਤ ਕੁਝ ਕੀਤਾ ਜਾ ਰਿਹਾ ਹੈ। ਅਸੀਂ ਵੀ ਆਪਣੇ ਪਾਠਕਾਂ ਨੂੰ ਸਲਾਹ ਦਿੰਦੇ ਹਾਂ ਕਿ ਇਸ ਦੋ ਹਜ਼ਾਰਵਾਂ ਸਾਲ ਚੜ੍ਹਦੇ ਹੀ ਆਪ 'ਆਤਮ ਮਾਰਗ' ਦੇ ਸਾਰੀ ਜ਼ਿੰਦਗੀ ਵਾਸਤੇ ਸਾਥੀ ਬਣ ਜਾਵੋ। ਇਹੋ ਵੱਡੀ ਭਾਰੀ ਕ੍ਰਿਪਾ ਗੁਰੂ ਮਹਾਰਾਜ ਸਾਡੇ ਉਪਰ ਕਰਨ ਅਤੇ ਸਾਡੇ ਬਾਲ ਬੱਚਿਆਂ ਤਕ ਇਹ ਆਤਮਾ ਦਾ ਮਾਰਗ ਪ੍ਰਕਾਸ਼ਿਤ ਹੁੰਦਾ ਰਹੇ ਅਤੇ ਦੋਜ਼ਕਾਂ ਦੇ ਰਾਹ ਤੋਂ ਬਚ ਕੇ ਸੱਚੇ ਜੀਵਨ ਵਿਚ ਘਾਲ ਕਮਾਈ ਕਰਦਿਆਂ ਕਿਸੇ ਮੰਜ਼ਲ ਤੇ ਪਹੁੰਚ ਸਕੀਏ, ਇਹੋ ਸਾਡੀ ਹਾਰਦਿਕ ਅਰਦਾਸ ਹੈ।

L L L L L L L

## ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** – ਸਮਾਂ ਸਵੇਰੇ 12.00 ਵਜੇ ਤੋਂ ਬਾਅਦ ਦੁਪਿਹਰ 4.00 ਵਜੇ ਤੱਕ – 5, 12, 19, 26, ਦਸੰਬਰ, ਰਤਵਾੜਾ ਸਾਹਿਬ

**ਪੂਰਨਮਾਸ਼ੀ** – 22 ਦਸੰਬਰ, ਦਿਨ ਬੁੱਧਵਾਰ ਰਤਵਾੜਾ ਸਾਹਿਬ।

**ਸੰਗਰਾਂਦ** – 16 ਦਸੰਬਰ, ਦਿਨ ਵੀਰਵਾਰ, ਰਤਵਾੜਾ ਸਾਹਿਬ (ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਮੱਸਿਆ** – 7 ਦਸੰਬਰ, ਦਿਨ ਮੰਗਲਵਾਰ, ਗੁਰਦੁਆਰਾ ਈਸ਼ਰ ਪ੍ਰਕਾਸ਼, ਬਨੂੜ (ਰਾਜਪੁਰਾ) ਪਟਿਆਲਾ

(ਸਮਾਂ – ਦੁਪਹਿਰ 12 ਵਜੇ ਤੋਂ ਸ਼ਾਮ 3.30 ਵਜੇ ਤੱਕ)

**ਮਹੀਨੇ ਦਾ ਆਖਰੀ ਸ਼ਨੀਵਾਰ** – 25 ਦਸੰਬਰ, ਡੇਰਾ ਹਿਰਦਾਪੁਰ ਚੰਗਰ ਜਿਲਾ ਰੋਪੜ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.30 ਵਜੇ ਤੱਕ)

**ਅੰਮ੍ਰਿਤ ਸੰਚਾਰ** – ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

**For more information**

**please visit us on internet at :-**

**http://www.atammarg.org**

**&**

**http://www.atammarg.com**

# ਕਿਵ ਸਚਿਆਰਾ ਹੋਈਐ ?

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂਹਾਨੀ ਮਿਸ਼ਨ***

*(ਲੜੀ ਜੋੜਨ ਲਈ ਦੇਖੋ, ਨਵੰਬਰ ਅੰਕ, ਪੰਨਾ – 37)*

ਗੁਰ ਇਤਿਹਾਸ ਵਿਚ ਆਉਂਦਾ ਹੈ ਕਿ ਮੱਖਣਸ਼ਾਹ ਲੁਬਾਣਾ ਆਪਣੇ ਜਹਾਜ਼ਾਂ ਵਿਚ ਮਾਲ ਭਰ ਕੇ ਸੰਗਲਾਦੀਪ ਵਿਚ ਵਪਾਰ ਕਰਨ ਦੇ ਉਦੇਸ਼ ਨਾਲ ਸਮੁੰਦਰ ਪਾਰ ਕਰ ਰਿਹਾ ਸੀ। ਉਸ ਨੇ ਤੁਰਨ ਤੋਂ ਪਹਿਲਾਂ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕੀਤੀ ਪਰ ਰਸਤੇ ਵਿਚ ਉਸ ਦਾ ਬੇੜਾ ਡਾਵਾਂਡੋਲ ਹੋ ਗਿਆ। ਮਲਾਹਾਂ ਨੇ ਬਹੁਤ ਦੇਵੀ ਦੇਵਤੇ ਸ਼ਕਤੀਆਂ, ਖਵਾਜਾ ਖਿਜਰ ਮਨਾਏ ਪਰ ਜਹਾਜ਼ ਬਰੇਤੇ ਵਲ ਨੂੰ ਵਧ ਰਿਹਾ ਸੀ। ਜਵਾਰਭਾਟਾ ਆਉਣ ਤੇ ਜੇ ਜਹਾਜ਼ ਬਰੇਤੇ ਵਲ ਵਧ ਜਾਵੇ ਤਾਂ ਜਵਾਰਭਾਟਾ ਉਤਰਨ ਸਮੇਂ ਉਸ ਜਹਾਜ਼ ਨੂੰ ਬਰੇਤੇ ਤੇ ਹੀ ਠਹਿਰਨਾ ਪੈਂਦਾ ਹੈ। ਇਹ ਭੀ ਪਤਾ ਨਹੀਂ ਕਿ ਕਦ ਦੂਜੀ ਵਾਰੀ ਜਵਾਰਭਾਟਾ ਆਵੇ ਤੇ ਉਹ ਜਹਾਜ਼ ਸਮੁੰਦਰ ਵਿਚ ਲਿਜਾ ਸਕੇ।

ਉਸ ਸਮੇਂ ਮੱਖਣਸ਼ਾਹ ਲੁਬਾਣੇ ਨੇ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕੀਤੀ। ਉਸ ਨੂੰ ਐਨੀ ਗਿਆਤ ਸੀ ਕਿ ਗੁਰੂ ਨਾਨਕ ਪਾਤਸ਼ਾਹ ਦਾ ਅੱਠਵਾਂ ਸਰੂਪ ਗੁਰੂ ਹਰਿ ਕ੍ਰਿਸ਼ਨ ਮਹਾਰਾਜ ਦਾ ਹੈ, ਉਸ ਨੇ 500 ਮੋਹਰ ਇਸ ਕਾਰਜ ਦੇ ਸਫਲ ਹੋਣ ਤੇ ਧੰਨਵਾਦ ਵਜੋਂ ਭੇਟਾ ਕਰਨ ਦੀ ਸੁਖਣਾ ਸੁਖੀ। ਜਹਾਜ਼ ਗਹਿਰੇ ਸਮੁੰਦਰ ਵਿਚ ਹੋ ਗਿਆ। ਵਪਾਰ ਕਰਕੇ ਉਸ ਨੂੰ ਬਹੁਤ ਮੁਨਾਫਾ ਹੋਇਆ। ਸੱਚਾ ਗੁਰਸਿੱਖ ਸੀ, ਗੁਰੂ ਦਾ ਦਸਵੰਧ ਅਤੇ ਸੁਖਣਾ ਦੇਣ ਲਈ ਉਹ ਪੰਜਾਬ ਵਿਚ ਆਇਆ। ਉਸ ਨੂੰ ਪਤਾ ਲੱਗਿਆ ਕਿ ਗੁਰੂ ਤਾਂ ਜੋਤੀ ਜੋਤ ਸਮਾਅ ਗਏ ਹਨ, ਹੁਣ ਅਗਲੇ ਗੁਰੂ ਦਾ ਕੁਝ ਵੀ ਪਤਾ ਨਹੀਂ ਲਗਦਾ। ਗੁਰੂ ਗੁਪਤ ਹੋ ਗਿਆ ਅਤੇ ਬਾਬੇ ਬਕਾਲੇ ਵਿਚ ਗੁਰੂ ਦੀ ਹੋਂਦ ਲਈ ਅੱਠਵੇਂ ਪਾਤਸ਼ਾਹ ਬਚਨ ਕਰ ਗਏ ਹਨ। ਉਥੇ ਆ ਕੇ ਜਦੋਂ ਦੇਖਦਾ ਹੈ ਤਾਂ ਗੱਦੀਆਂ ਲਾਈ 22 ਗੁਰੂ ਬੈਠੇ ਹਨ। ਏਜੰਟ ਰੱਖੇ ਹੋਏ ਹਨ ਅਤੇ ਹਰ ਕੋਈ ਇਹੀ ਆਖ ਰਿਹਾ ਹੈ ਕਿ ਮੇਰਾ ਗੁਰੂ ਪੂਰਨ ਹੈ। ਉਹ ਏਜੰਟ ਜਿਨ੍ਹਾਂ ਨੂੰ ਮਸੰਦ ਆਖਿਆ ਜਾਂਦਾ ਹੈ, 22 ਨਵੇਂ ਬਣੇ ਗੁਰੂਆਂ ਕੋਲ ਜਗਿਆਸੂ ਨੂੰ ਲੈ ਜਾਂਦੇ ਹਨ। ਮੱਖਣਸ਼ਾਹ ਦੀ ਇਸ ਤਰ੍ਹਾਂ ਨਾਲ ਤਸੱਲੀ ਨਾ ਹੋਣ ਕਰਕੇ ਉਸ ਦੇ ਮਨ ਵਿਚ ਆਇਆ ਕਿ ਪਰਖ ਕੇ ਗੁਰੂ ਲੱਭ ਲਿਆ ਜਾਵੇ, ਉਸ ਨੇ ਦੋ ਮੋਹਰਾਂ ਹਰ ਗੁਰੂ ਅੱਗੇ ਰੱਖ ਕੇ ਮੱਥਾ ਟੇਕਣਾ ਸ਼ੁਰੂ ਕਰ ਦਿਤਾ। ਉਸ ਨੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ! ਤੁਸੀਂ ਮੇਰੀ ਸੁਖਣਾ ਬਾਰੇ ਮੈਨੂੰ ਗਿਆਤ ਕਰਾ ਕੇ ਭੇਟਾ ਕਰਾ ਲਵੋ। ਅਖੀਰ ਉਸ ਦੀ ਸ਼ਰਧਾ ਅਤੇ ਖੋਜ ਨੂੰ ਫਲ ਲੱਗਿਆ। ਉਸ ਨੂੰ ਪਤਾ ਲੱਗਿਆ ਕਿ ਗੁਰੂ ਤੇਗ ਬਹਾਦਰ ਸਾਹਿਬ ਇਥੇ ਗੁਪਤ ਰੂਪ ਵਿਚ ਆਪਣੇ ਭੋਰੇ ਵਿਚ ਰਹਿ ਰਹੇ ਹਨ, ਉਨ੍ਹਾਂ ਪਾਸ ਵੀ ਉਹ ਪਹੁੰਚਿਆ, ਪੰਜ ਮੋਹਰਾਂ ਭੇਟ ਕੀਤੀਆਂ।

ਹੁਣ ਗੁਰੂ ਮਹਾਰਾਜ ਨੂੰ ਇਹ ਸਮੱਸਿਆ ਸੀ ਕਿ ਜੇ ਅਸੀਂ ਨਹੀਂ ਦਸਦੇ ਤਾਂ ਇਸ ਸਿੱਖ ਦੀ ਸ਼ਰਧਾ ਟੁੱਟ ਜਾਵੇਗੀ। ਦਸਣਾ ਉਹ ਚਾਹੁੰਦੇ ਨਹੀਂ ਸਨ ਕਿਉਂਕਿ ਸਾਰੇ ਅਖੌਤੀ ਗੁਰੂਆਂ ਨੇ ਵਿਰੋਧੀ ਬਣ ਜਾਣਾ ਸੀ ਅਤੇ ਖੇਚਲਾਂ ਸ਼ੁਰੂ ਹੋ ਜਾਣੀਆਂ ਸਨ। ਜਦੋਂ ਇਸ ਨੇ ਪੰਜ ਮੋਹਰਾਂ ਰੱਖੀਆਂ ਤਾਂ ਆਪ ਨੇ ਬਿਰਦ ਪਛਾਣਦਿਆਂ ਕਿਹਾ ਕਿ 500 ਸੁੱਖ ਕੇ ਪੰਜ ਦੇ ਰਿਹਾ ਹੈਂ? ਸਾਨੂੰ ਮਾਇਆ ਦੀ ਭੁੱਖ ਨਹੀਂ। ਜੇ ਅਸੀਂ ਤੈਨੂੰ ਨਾ ਦਸਿਆ ਤਾਂ ਤੂੰ ਅਸ਼ਰਧਕ ਹੋ ਕੇ ਚਲਿਆ ਜਾਵੇਂਗਾ। ਸੋ ਗੁਰੂ, ਸਿੱਖ ਨਾਲ ਅੰਤਰ ਆਤਮੇ ਪਰਤੱਖ ਰੂਪ ਵਿਚ ਵਰਤਦਾ ਹੈ।

ਇਸੇ ਤਰ੍ਹਾਂ ਨਾਲ ਗੁਰੂ ਇਤਿਹਾਸ ਵਿਚ ਇਕ ਸਾਖੀ ਆਉਂਦੀ ਹੈ ਕਿ ਗੁਰੂ ਸਤਵੇਂ ਪਾਤਸ਼ਾਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸੰਗਤ ਵਿਚ ਆਪਣੀ ਗੱਦੀ ਤੇ ਸਸ਼ੋਭਤ ਹੋ ਕੇ ਸ੍ਵੈ ਸਰੂਪ ਵਿਚ ਲੀਨ ਹੋ ਗਏ। ਜਦੋਂ ਕੀਰਤਨ ਦਾ ਭੋਗ ਪਿਆ, ਉਸ ਵੇਲੇ ਆਪ ਨੇ ਨੇਤਰ ਨਾ ਖੋਲ੍ਹੇ। ਸਾਰੇ ਗੁਰਸਿੱਖ ਇੰਤਜ਼ਾਰ ਕਰ ਰਹੇ ਸਨ, ਆਪ ਨੇ ਦਿਨ ਦੇ ਚਾਰ ਵਜੇ ਨੇਤਰ ਖੋਲ੍ਹ ਕੇ ਕਿਹਾ – ਧੰਨ ਸਿੱਖੀ-ਧੰਨ ਸਿੱਖੀ। ਉਸ ਵੇਲੇ ਮੁਖੀ ਗੁਰਸਿੱਖਾਂ ਨੇ ਕਿਹਾ ਕਿ ਪਾਤਸ਼ਾਹ! ਇਸ ਧੰਨ ਸਿੱਖੀ ਕਹਿਣ ਵਿਚ ਕੀ ਭੇਦ ਹੈ? ਤਾਂ ਪਾਤਸ਼ਾਹ ਨੇ ਕਿਹਾ ਕਿ ਪਿਆਰਿਓ! ਪਿਸ਼ਾਵਰ ਵਿਚ ਭਾਈ ਗੋਂਦਾ ਨਾਮ ਦਾ ਜੋ ਸਿੱਖ ਹੈ ਉਸ ਨੇ ਅਸਾਡੇ ਚਰਨ ਧਿਆਨ ਸ਼ਕਤੀ ਨਾਲ ਫੜ ਰੱਖੇ ਸਨ। ਜੇ ਅਸੀਂ ਆਪਣੇ ਚਰਨ ਛੁਡਾਉਂਦੇ ਤਾਂ ਉਸ ਦੀ ਸੁਰਤੀ ਨੂੰ ਖੇਦ ਪਹੁੰਚਣਾ ਸੀ। ਹੁਣ ਉਹ ਸਮਾਧੀ ਤੋਂ ਉਥਾਨ ਹੋਇਆ ਹੈ, ਉਹ ਤੁਰਿਆ ਹੈ ਤਾਂ ਅਸੀਂ ਵੀ ਸਾਵਧਾਨ ਹੋਏ ਹਾਂ।

ਇਸ ਤਰ੍ਹਾਂ ਗੁਰੂ ਦਸ਼ਮੇਸ਼ ਪਿਤਾ ਜੀ ਦੇ ਜੀਵਨ ਵਿਚ ਵੀ ਐਸੀਆਂ ਕਥਾਵਾਂ ਆਉਂਦੀਆਂ ਹਨ। ਗੁਰੂ ਛੇਵੇਂ ਪਾਤਸ਼ਾਹ ਦੇ ਇਤਿਹਾਸ ਵਿਚ ਵੀ ਭਾਈ ਬਿਧੀ ਚੰਦ ਦੇ ਧਿਆਨ ਦੀ ਕਥਾ ਆਉਂਦੀ ਹੈ। ਸੋ ਧਿਆਨ ਧਰਨਾ ਜ਼ਰੂਰੀ ਹੋਇਆ ਕਰਦਾ ਹੈ। ਇਸ ਸਾਰੀ ਕ੍ਰਿਆ ਨੂੰ ਉਪਾਸ਼ਨਾ ਕਹਿੰਦੇ ਹਨ। ਇਕ ਨੂੰ ਬਾਹਰੀ ਉਪਾਸ਼ਨਾ ਕਹਿੰਦੇ ਹਨ – ਬਾਹਰੀ ਫੁੱਲ ਆਦਿ ਲੈ ਕੇ ਆਪਣੇ ਇਸ਼ਟ ਦੀ ਪੂਜਾ ਕਰਨੀ। ਇਕ ਉਹ ਹੋਇਆ ਕਰਦੀ ਹੈ ਜਿਸ ਨੂੰ ਮਾਨਸਿਕ ਉਪਾਸ਼ਨਾ ਕਹਿੰਦੇ ਹਨ। ਉਹ ਸੁਰਤੀ ਨਾਲ ਹੀ ਆਪਣੇ ਗੁਰੂ ਨੂੰ ਫੁਲਾਂ ਨਾਲ ਲੱਦੇ ਸੁੰਦਰ ਪਲੰਘ ਤੇ ਬਿਰਾਜਮਾਨ ਕਰਕੇ, ਆਪ ਦੋਵੇਂ ਹੱਥ ਜੋੜ ਕੇ, ਪ੍ਰਕਰਮਾ ਕਰਕੇ ਸੀਸ ਭੇਟ ਜਾਂ ਕੋਈ ਉਤਮ ਵਸਤੂ ਭੇਟ ਕਰਕੇ ਪੂਰਨ ਨਿਮਰਤਾ ਸਹਿਤ ਮਾਨਸਿਕ ਤੌਰ ਤੇ ਗੁਰੂ ਦੇ ਸਾਮ੍ਹਣੇ ਭੁੰਜੇ ਦਰੀ, ਕਾਰਪੈਟ ਤੇ ਬੈਠ ਕੇ ਪ੍ਰੇਮ ਸਹਿਤ ਉਨ੍ਹਾਂ ਦੇ ਚਰਨਾਂ ਦਾ ਧਿਆਨ ਧਰ ਲਿਆ ਜਾਂਦਾ ਹੈ। ਸਾਰੇ ਸਰੀਰ ਤੇ ਟਿਕਟਿਕੀ ਲਗਾ ਕੇ ਹੱਥ ਬੰਨ੍ਹ ਕੇ ਅਤੀ ਨਿਮਰਤਾ ਅਤੇ ਪ੍ਰੇਮ ਸਹਿਤ ਧਿਆਨ ਧਰ ਲਿਆ ਜਾਂਦਾ ਹੈ। ਉਪਾਸਨਾ ਦੀਆਂ ਹੋਰ ਕ੍ਰਿਆਵਾਂ ਚੌਰ ਕਰਨਾ ਆਦਿ ਵੀ ਕੀਤੀਆਂ ਜਾਂਦੀਆਂ ਹਨ।

ਇਕ ਵਾਰੀ ਕਬੀਰ ਸਾਹਿਬ ਜੀ ਆਪਣੇ ਗੁਰੂ ਦੇ ਦਰਸ਼ਨ ਕਰਨ ਆਏ। ਉਥੇ ਆ ਕੇ ਪੁਛਿਆ ਤਾਂ ਸੇਵਾਦਾਰਾਂ ਨੇ ਕਿਹਾ ਕਿ ਅੱਜ ਬਹੁਤ ਦੇਰ ਹੋ ਗਈ, ਗੁਰੂ ਜੀ ਸੰਗਤ

ਵਿਚ ਨਹੀਂ ਆਏ। ਉਹ ਉਪਾਸ਼ਨਾ ਕਰਨ ਗਏ ਸਨ, ਕੋਈ ਵੀ ਖਬਰ ਅੰਦਰੋਂ ਨਹੀਂ ਆਈ। ਉਸ ਵੇਲੇ ਕਬੀਰ ਸਾਹਿਬ ਉਸੇ ਥਾਂ ਚਲੇ ਗਏ ਜਿਥੇ ਰਾਮਾਨੰਦ ਜੀ ਉਪਾਸ਼ਨਾ ਕਰ ਰਹੇ ਸਨ। ਦਰਵਾਜ਼ੇ ਅੱਗੇ ਬੈਠ ਗਏ, ਅੰਤਰ ਧਿਆਨ ਹੋ ਕੇ ਆਪ ਨੇ ਦੇਖਿਆ ਕਿ ਰਾਮਾਨੰਦ ਜੀ ਜੋ ਉਨ੍ਹਾਂ ਦੇ ਸਤਿਗੁਰੂ ਸਨ ਇਕ ਉਲਝਣ ਵਿਚ ਉਲਝੇ ਹੋਏ ਹਨ। ਉਹ ਇਹ ਸੀ ਕਿ ਉਨ੍ਹਾਂ ਨੇ ਮਾਨਸਿਕ ਉਪਾਸ਼ਨਾ ਕਰਦਿਆਂ ਧਿਆਨ ਵਿਚ ਆਪਣੇ ਇਸ਼ਟ ਨੂੰ ਇਸ਼ਨਾਨ ਕਰਾ ਕੇ, ਸੁਗੰਧੀਆਂ ਵਗੈਰਾ ਲਾ ਕੇ ਮੁਕਟ ਰੱਖ ਦਿਤਾ ਪਰ ਆਪ ਮਾਲਾ ਪਾਉਣੀ ਭੁੱਲ ਗਏ। ਹੁਣ ਜੇ ਮੁਕਟ ਲਾਹੁੰਦੇ ਹਨ ਤਾਂ ਬੇਅਦਬੀ ਹੁੰਦੀ ਹੈ, ਜੇ ਮਾਲਾ ਨਹੀਂ ਪਾਉਂਦੇ ਤਾਂ ਉਪਾਸ਼ਨਾ ਅਧੂਰੀ ਰਹਿੰਦੀ ਹੈ। ਇਸ ਸੰਕਟ ਦਾ ਹੱਲ ਉਨ੍ਹਾਂ ਨੂੰ ਕੋਈ ਵੀ ਨਜ਼ਰ ਨਹੀਂ ਸੀ ਆ ਰਿਹਾ। ਉਸ ਵੇਲੇ ਕਬੀਰ ਸਾਹਿਬ ਜੀ ਨੇ ਉਚੀ ਬੋਲਦਿਆਂ ਦਸਿਆ ਕਿ ਹੇ ਗੁਰਦੇਵ! ਆਪ ਜੀ ਨੂੰ ਮੁਕਟ ਉਤਾਰਨ ਦੀ ਲੋੜ ਨਹੀਂ, ਆਪ ਮਾਲਾ ਦੀ ਗੰਢ ਖੋਲ੍ਹ ਕੇ ਪਾ ਦੇਵੋ। ਸੋ ਰਾਮਾਨੰਦ ਜੀ ਨੇ ਉਸੇ ਤਰ੍ਹਾਂ ਕੀਤਾ।

ਸੋ ਇਨ੍ਹਾਂ ਮਹਾਂਪਰਸ਼ਾਂ ਦੇ ਜੀਵਨਾਂ ਤੋਂ ਪਤਾ ਲਗਦਾ ਹੈ ਕਿ ਸਾਕਾਰ ਦਾ ਧਿਆਨ ਵੀ ਧਰਿਆ ਜਾਇਆ ਕਰਦਾ ਸੀ। ਜਗਿਆਸੂ ਨੂੰ ਨਿਰਗੁਣ ਬ੍ਰਹਮ ਦਾ ਕੋਈ ਗਿਆਨ ਨਹੀਂ ਹੁੰਦਾ ਅਤੇ ਨਾ ਕੋਈ ਜਾਣ ਪਛਾਣ ਹੁੰਦੀ ਹੈ ਅਤੇ ਨਾ ਹੀ ਨਿਰਗੁਣ ਦਾ ਪਿਆਰ ਆ ਸਕਦਾ ਹੈ। ਐਸਾ ਬਾਣੀ ਵਿਚ ਫੁਰਮਾਨ ਆਉਂਦਾ ਹੈ –

***ਬਿਨੁ ਦੇਖੇ ਉਪਜੈ ਨਹੀ ਆਸਾ॥ ਪੰਨਾ – 1167***

ਇਸ ਕਰਕੇ ਪਹਿਲੀ ਅਵਸਥਾ ਵਿਚ ਪਿਆਰ ਲਈ ਅਸਾਨੂੰ ਆਪਣੇ ਤੋਂ ਵਖਰੀ ਪਰਮ ਹਸਤੀ ਦੀ ਅਵਸ਼ਕਤਾ ਹੈ। ਗੁਰੂ ਦੀ ਹਸਤੀ ਸਭ ਤੋਂ ਸ੍ਰੇਸ਼ਟ ਅਤੇ ਸਭ ਤੋਂ ਪਵਿੱਤਰ ਹੋਇਆ ਕਰਦੀ ਹੈ। ਇਸ ਕਰਕੇ ਗੁਰੂ ਦਾ ਧਿਆਨ ਸ੍ਰੇਸ਼ਟ ਮੰਨਿਆ ਗਿਆ ਹੈ। ਜਿਵੇਂ ਮੈਂ ਪਹਿਲਾਂ ਦੱਸ ਚੁਕਿਆ ਹਾਂ ਕਿ ਅਵਸਥਾ ਭੇਦ ਨਾਲ ਧਿਆਨ ਦੀ ਕ੍ਰਿਆ ਹੋਇਆ ਕਰਦੀ ਹੈ। ਜੇ ਤਾਂ ਨਾਮ ਧੁਨ ਦੇ ਧਿਆਨ ਵਿਚ ਪ੍ਰਮੇਸ਼ਰ ਦੀ ਪਰੀਪੂਰਨਤਾ ਆਪਣੇ ਅੰਦਰ ਬਾਹਰ ਹਰ ਥਾਂ ਅਨੁਭਵ ਹੋ ਰਹੀ ਹੈ ਤਾਂ ਧੁਨ ਦਾ ਧਿਆਨ, ਜਿਸ ਨੂੰ ਸ਼ਬਦ ਦਾ ਧਿਆਨ ਆਖਦੇ ਹਨ ਉਹ ਵੀ ਠੀਕ ਹੈ। ਜੇ ਪ੍ਰਭੂ ਨੂੰ ਜੋਤੀ ਸਰੂਪ ਜਾਣ ਕੇ ਜੋਤੀ ਦਾ ਧਿਆਨ ਹਿਰਦੇ ਵਿਚ ਸਮਾਇਆ ਹੋਇਆ ਹੈ ਅਤੇ ਜੋਤਿ ਜਗ ਰਹੀ ਹੈ, ਜੋਤਿ ਨੂੰ ਪ੍ਰਤੀਕ ਬਣਾ ਕੇ ਉਸ ਵਿਚੋਂ ਪ੍ਰਮੇਸ਼ਰ ਦੀ ਪੂਰਨ ਹਾਜ਼ਰੀ ਦਾ ਅਨੁਭਵ ਹੋ ਰਿਹਾ ਹੈ, ਇਹ ਵੀ ਠੀਕ ਹੈ। ਇਹ ਵੀ ਸੂਖਸ਼ਮ ਧਿਆਨ ਹਨ, ਇਨ੍ਹਾਂ ਉਪਰ ਬਹੁਤ ਉਚ ਦਰਜੇ ਦੇ ਜਗਿਆਸੂ ਹੀ ਚਲ ਸਕਦੇ ਹਨ। ਆਮ ਜਗਿਆਸੂ ਜੋ ਭਗਤੀ ਭਾਵ ਵਿਚ ਗੁਰੂ ਨੂੰ ਸਭ ਤੋਂ ਉਪਰ ਦੇਖਦਾ ਹੈ ਉਸ ਨੂੰ ਉਸ ਧਿਆਨ ਵਿਚ ਸੰਤੁਸ਼ਟੀ ਆਉਂਦੀ ਹੈ।

***ਧਾਰਨਾ – ਧਰੀਏ ਮਨ ਵਿਚ ਧਿਆਨ,***
***ਗੁਰਾਂ ਦੀ ਮੂਰਤ ਦਾ– 2, 2.***

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥***
***ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥***
***ਗੁਰ ਕੇ ਚਰਨ ਰਿਦੈ ਲੈ ਧਾਰਉ॥***
***ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥ ਪੰਨਾ – 864***

ਧਿਆਨ ਰਾਹੀਂ ਸਾਧਕ ਉਸ ਸਮੇਂ ਸਮਾਧੀ ਵਿਚ ਪਹੁੰਚਦਾ ਹੈ ਜਦੋਂ ਧਿਆਤਾ, ਧਿਆਨ, ਧੇਅ ਇਕ ਹੋ ਕੇ ਤ੍ਰਿਕੁਟੀ ਟੁੱਟ ਜਾਵੇ, ਫੇਰ ਉਸ ਦੀ ਸਾਵਿਕਲਪ ਸਮਾਧ ਲਗ ਜਾਇਆ ਕਰਦੀ ਹੈ।

ਭਾਈ ਸੰਤੋਖ ਸਿੰਘ ਜੀ ਨੇ ਗੁਰੂ ਹਰਿਰਾਇ ਸਾਹਿਬ ਜੀ ਦੇ ਜੀਵਨ ਵਿਚ ਭਾਈ ਗੋਂਦੇ ਦੇ ਧਿਆਨ ਮਗਨ ਹੋਣ ਦੀ ਕਥਾ ਬਹੁਤ ਹੀ ਉਤਸ਼ਾਹਜਨਕ ਲਿਖੀ ਹੈ।

## ਭਾਈ ਗੋਂਦੇ ਦਾ ਧਯਾਨ ਮਗਨ, ਚਰਨੀਂ ਲਿਵਲੀਨ ਹੋਣਾ

ਦੋਹਰਾ॥ ਭਾਈ ਗੋਂਦਾ ਗੁਰ ਭਗਤ ਗੁਰ ਮੂਰਤਿ ਕੋ ਧਯਾਨ। ਦਰਸਹਿ ਦਰਸ਼ਨ ਰਿਦੇ ਮਹਿਂ ਸਦਾ ਨੇਮ ਇਮ ਜਾਨਿ॥੧॥ ਚੌਪਈ॥ ਸ਼੍ਰੀ ਸਤਿਗੁਰ ਪੂਰਨ ਹਰਿਰਾਇ। ਕਿਤਿਕ ਸਮੇਂ ਢਿਗ ਸੇਵ ਕਮਾਇ॥ ਭਏ ਪ੍ਰਸੰਨ ਏਕ ਦਿਨ ਹੇਰਾ। ਕਹਯੋ ਬਾਕ ਸ਼੍ਰੀ ਮੁਖ ਤਿਸ ਬੇਰਾ॥੨॥ 'ਕਾਬਲ ਕੇਰ ਵਲਾਇਤ ਜੋਇ। ਤਹਿਂ ਕੀ ਸੰਗਤਿ ਸਿਖ ਸਭਿ ਕੋਇ। ਤਹਾਂ ਰਹਹੁ ਸਭਿ ਕੀ ਸੁਧ ਲੇਹੁ। ਸਿੱਖੀ ਕੋ ਉਪਦੇਸ਼ ਕਰੇਹੁ॥੩॥ ਤਹਿਂ ਕੀ ਜੋ ਗੁਰ ਕਾਰ ਅਸ਼ੇਸ਼। ਕਰਹੁ ਸਕੇਲਨਿ ਸਗਰੇ ਦੇਸ਼। ਸੰਤ, ਅਥਿਤ, ਸਿੱਖਯਨਿ ਅਚਵਾਵਹੁ। ਗੁਰ ਕੀ ਦੇਗ ਬਿਸਾਲ ਚਲਾਵਹੁ॥੪॥ ਸੋ ਮੁਜਰੇ (ਸਫਲੀ ਹੋ ਜਾਏਗੀ) ਸਗਰੀ ਪਰ ਜਾਇ। ਅਪਰ ਦੇਗ ਜੇਤਿਕ ਸਮੁਦਾਇ (ਦੇਗ ਤੋਂ ਹੋਰ ਜੋ ਵਧੇ)॥ ਸਕਲ ਹਜ਼ੂਰ ਪਠਾਵਨ ਕਰੋ। ਸਿੱਖ ਸੰਗਤਿ ਤੇ ਜੇਤਿਕ ਧਰੋ (ਲਵੋ)॥੫॥ ਸੁਨਿ ਆਗਯਾ ਕੋ ਹੁਇ ਕਰਿ ਬਿਦਾ। ਬੇਦਨ ਕਰਿ ਗਮਨਯੋ ਸੋ ਤਦਾ। ਜਾਇ ਵਲਾਇਤ ਮੈਂ ਤਬਿ ਰਹਯੋ। ਸਭਿ ਸੰਗਤ ਤੇ ਧਨ ਕੋ ਲਹਯੋ॥੬॥ ਸਿੱਖ ਅਥਿੱਤਨਿ ਜਿਤਿਕ ਅਚਾਵਹਿ। ਸੋ ਸਗਰੀ ਗੁਰ ਮੁਜਰੇ ਪਾਵਹਿ। ਧਰਮਸਾਲ ਕਾਬਲ ਮਹਿਂ ਕੀਨਸਿ। ਤਹਿਂ ਕੋ ਛੁਧਿਤ ਰਹਨਿ ਨਹਿਂ ਦੀਨਸਿ॥੭॥ ਸਤਿਗੁਰ ਪ੍ਰੇਮ ਕਰੇ ਨਿਤ ਮਾਤਾ। (ਪ੍ਰੇਮ ਕਾਰਨ ਵਿਚ ਨਿਤ ਮਸਤ ਰਹੇ।) ਸੱਤਿਨਾਮ ਸਿਮਰਤਿ ਸੁਖਦਾਤਾ। ਧਯਾਨ ਪਰਾਯਨ ਰਹਿ ਅਧਿਕਾਈ। ਬਹੁ ਚਿਰ ਰਾਖਹਿ ਬ੍ਰਿੱਤਿ ਟਿਕਾਈ॥੮॥ ਪ੍ਰੇਮ ਭਗਤਿ ਤਿਸ ਕੀ ਬਡਿ ਜਾਨੀ। ਸ਼੍ਰੀ ਸਤਿਗੁਰ ਕੇ ਮਨ ਮਹਿਂ ਭਾਨੀ। ਸਭ ਮਾਂਹਿ ਸ਼੍ਰੀ ਬਦਨ ਬਖਾਨੀ। 'ਗੋਂਦਾ ਸੇਵਤਿ ਪ੍ਰੀਤਿ ਮਹਾਨੀ॥੯॥ ਦਿਨ ਪ੍ਰਤਿ ਧਰੈ ਧਯਾਨ ਗੁਰੁ ਮੂਰਤਿ। ਅੰਗ ਪ੍ਰਤਯੰਗ ਜਥਾ ਸ਼ੁਭ ਸੂਰਤਿ। ਨੇਮ ਕਰਤਿ ਸੋ ਜਿਤਿਕ ਸਮੇਂ ਕੋ। ਧਰੈ ਧਯਾਨ ਗੁਰ ਚਰਨਨਿ ਮੈਂ ਕੋ॥੧੦॥ ਇਕ ਦਿਨ ਗੋਂਦੇ ਮੱਜਠ ਠਾਨਾ। ਪ੍ਰਥਮੈ ਸ੍ਰੀ ਜਪੁ ਪਾਠ ਬਖਾਨਾ। ਪੁਨ ਸਤਿਗੁਰ ਕੋ ਲਾਯਹੁ ਧਯਾਨਾ। ਬਢਯੋ ਅਨੰਦ ਬ੍ਰਿਤੀ ਠਹਿਰਾਨਾ॥੧੧॥ ਧਯਾਨ ਬਿਖੈ ਗੁਰ ਕੇ ਨਿਜ ਹਾਥ। ਪਦ ਅਰਬਿੰਦ ਗਹੇ ਰਤਿ ਸਾਥ (ਪ੍ਰੇਮ ਨਾਲ)। ਇਸ ਅਨੰਦ ਮੈਂ ਲੈ ਹੁਇ ਗਯੋ ਨਿਰਬਿਕਲਪ ਸਮਾਧਿ (ਉਹ ਸਮਾਧੀ ਜਿਸ ਵਿਚ ਗਯਾਤਾ ਤੇ ਗਯੇਯ ਵਿਚ ਅੰਤਰ ਨਾ ਰਹੇ) ਥਿਤ ਠਯੋ॥੧੨।। ਨਹਿਂ ਸਰੀਰ ਕੀ ਸੁਧ ਕੁਛ ਰਹੀ। ਨਿਸ਼ਚਲਤਾ ਐਸੀ ਤਿਨ ਗਹੀ। ਸੁਨਹਿ ਨ ਦੇਖਹਿ; ਪਰਸ ਨ ਜਾਨੈ। ਰਸਨਾ, ਘ੍ਰਾਨ (ਸੁੰਘਣ ਦੀ ਸ਼ਕਤੀ) ਬਿਸ਼ਯ ਨਹਿਂ ਮਾਨੈ॥੧੩॥ ਟਿਕੀ ਬ੍ਰਿੱਤਿ ਮਹਿਂ ਭਯੋ ਅਨੰਦ। ਕਰ ਮਹਿਂ ਗਹਿ ਗੁਰ ਪਦ ਅਰਬਿੰਦ। ਅਚਲ ਹੋਇ ਕਰਿ ਬੈਠਯੋ ਰਹਯੋ। ਅਪਰ ਨ ਕਿਨਹੂੰ ਤਿਨ ਕੁਛ ਕਹਯੋ।।੧੪।। ਗੁਰ ਦਰਸ਼ਨ ਮਹਿਂ ਗਯੋ ਸਮਾਇ। ਸਾਗਰ ਬਿਖੈ ਬੂੰਦ ਕੇ ਭਾਇ। ਸ਼੍ਰੀ ਕੀਰਤਿਪੁਰਿ ਗੁਰ ਹਰਿਰਾਇ। ਸਿੰਘਾਸਨ ਪਰ ਥਿਰੇ ਸੁਹਾਇ॥੧੫॥ ਦੋਨੋਂ ਚਰਨ

ਇਕੱਤ੍ਰਹਿ ਕਰੇ। ਬੈਠਿ ਰਹੇ ਨਹਿਂ ਹਲਿਬੋ ਧਰੇ। ਭਈ ਭੋਰ ਤੇ ਨਿਸ਼ਚਲ ਭਏ। ਜਬਿ ਦੁਇ ਜਾਮ ਬੀਤ ਦਿਨ ਗਏ॥੧੬॥ ਗੁਹਜ ਬਾਤ ਨਹਿਂ ਕਿਨਹੂੰ ਜਾਨੀ। ਥਿਰੇ ਸਮੀਪ ਮੌਨਤਾ ਠਾਨੀ। ਤਜ਼ਾਰ ਅਹਾਰ ਅਨੇਕ ਪ੍ਰਕਾਰੇ। ਆਨਿ ਰਸੋਈਆ ਖਰੋ ਅਗਾਰੇ॥੧੭॥ ਹਾਥ ਜੋਰਿ ਅਰਦਾਸ ਬਖਾਨੀ। ਗੁਰ ਮਹਾਰਾਜ ਨ ਬੋਲੇ ਬਾਨੀ। ਪਿਖਿ ਸੁਭਾਇ ਕੋ ਬਿਸਮੈ ਹੋਏ। ਸਤਿਗੁਰ ਕਿਸ ਕੀ ਦਿਸ਼ਿ ਨਹਿਂ ਜੋਏ॥੧੮॥ ਲੀਲ੍ਹਾ ਮਹਾਂ ਪ੍ਰੇਮ ਕੀ ਸ੍ਵਾਮੀ (ਸ੍ਵਾਮੀ ਦੀ)। ਕੌਨ ਲਖੈ ਬਿਨ ਅੰਤਰਜਾਮੀ। ਦੁਇ ਘਟਿ ਕਾ ਬਿਤ ਗਏ ਪਿਛਾਰੀ। ਪੁਨ ਸੇਵਕ ਅਰਦਾਸ ਉਚਾਰੀ॥੧੯॥ ਸਤਿਗੁਰ ਨਹੀਂ ਕਹਜੋ ਕਛੁ ਫੇਰੇ। ਬੈਠਿ ਰਹੇ ਸਭਿ ਬਿਸਮ ਬਡੇਰੇ। ਚਤੁਰ ਘਟੀ ਬੀਤੇ ਪੁਨ ਦਾਸ। ਹਾਥ ਜੋਰਿ ਕੀਨਸਿ ਅਰਦਾਸ॥੨੦॥ 'ਸਿੱਧ (ਤਿਆਰ ਕੀਤਾ ਹੋਇਆ) ਅੰਨ ਸਭਿ ਸੀਤਲ ਭਯੋ। ਰਾਵਰਿ ਬਿਨ ਕਿਨਹੂੰ ਨਹਿਂ ਖਯੋ। ਹੁਕਮ ਆਪ ਕੋ ਹੋਇ ਸੁ ਕਰੈਂ। ਬਰਤਹਿ ਦੇਗ ਕਿਧੋਂ ਇਮ ਧਰੈਂ'॥੨੧॥ ਸੁਨਿ ਗੁਰ ਤਸ਼ਨਿ ਕਰਿ ਤਿਸ ਕਾਲਾ। ਰਹੇ ਸਿੰਘਾਸਨ ਅਚਲ ਕ੍ਰਿਪਾਲਾ। ਦੋਇ ਘਟੀ ਦਿਨ ਰਹਜੋ ਸੁ ਜਾਇ (ਜਾਂ ਦੋ ਘੜੀ ਦਿਨ ਰਹਿਆ ਭਾਵ ਬਾਕੀ ਰਹਿ ਗਿਆ)। ਕਹਜੋ ਬਹੁਰ ਸੇਵਕ ਸਮੁਦਾਇ॥੨੨॥ 'ਗੁਰੂ ਗਰੀਬ ਨਿਵਾਜ ਕ੍ਰਿਪਾਲਾ! ਲੀਲ੍ਹਾ ਤੁਮਰੀ ਅਧਿਕ ਬਿਸਾਲਾ। ਹਮ ਅਲਪੱਗ ਜੀਵ ਕਜ਼ਾ ਜਾਨੈਂ। ਬਿਨਾ ਆਪ ਕੇ ਕਰੇ ਬਖਾਨੈ॥੨੩॥ ਸਰਬ ਦਜੋਸ ਬੈਠਜੋ ਸੁ ਬਿਤਾਯੋ। ਰਾਵਰ ਨੇ ਪਗ ਨਹੀਂ ਹਿਲਾਯੋ। ਦੇਗ ਬਿਖੈ ਭੋਜਨ ਸਭਿਤਜ਼ਾਰ। ਧਰਜੋ ਰਹਜੋ ਸੋ ਤਿਸੀ ਪ੍ਰਕਾਰ॥੨੪॥ ਸਿੱਖਜ਼ਨਿ ਕੇਰ ਸੰਦੇਹ ਮਹਾਨਾ। ਕਜ਼ਾ ਕਾਰਨ ਭਾ ਕਰਹੁ ਬਖਾਨਾ।' ਦਾਸਨਿ ਕੀ ਸੁਨਿ ਕੈ ਅਰਦਾਸ। ਬਿਕਸਤਿ ਮੁਖਿ ਤੇ ਕੀਨਿ ਪ੍ਰਕਾਸ਼॥੨੫॥ 'ਕਾਬਲ ਮਹਿਂ ਗੋਂਦਾ ਸਿਖ ਰਹੇ। ਧਰੇ ਧਜ਼ਾਨ ਦੋਨੋ ਪਦ ਗਹੇ। ਕਿਸ ਬਿਧਿ ਤਿਸ ਤੇ ਚਰਨ ਛੁਟਾਵੌਂ। ਬਿਨਾ ਛੁਟੇ ਕਿਮ ਲੰਗਰ ਜਾਵੌਂ।।੨੬।। ਰਹਜੋ ਉਡੀਕਤਿ ਛੋਰਹਿ ਮੋਹੀ। ਦ੍ਰਿਢ ਗਹਿ ਰਾਖਜੋ ਤਜ਼ਾਗ ਨ ਹੋਹੀ'। ਜਬਿ ਸੰਧਜ਼ਾ ਹੋਈ ਦਿਨ ਗਜੋ। ਤਬਿ ਗੋਂਦਾ ਜਾਗਤਿ ਤਹਿਂ ਭਯੋ॥੨੭॥ ਛੁਟੀ ਸਮਾਇਧ ਦੇਹਿ ਸੁਧ ਹੋਈ। ਤਜੇ ਚਰਨ ਗੁਰ ਕੇ ਤਬਿ ਦੋਈ। ਉਠਿ ਕਰਿ ਗਮਨੇ ਸ਼੍ਰੀ ਹਰਿਰਾਇ। ਸਦਾ ਪ੍ਰੇਮ ਬਸਿ ਜਿਨਹੁਂ ਸੁਭਾਇ॥੨੮॥ ਸਿਖ ਬਿਸਮਾਦ ਰਹੇ ਸੁਨਿ ਦੇਖਿ। ਜਾਨਜੋ ਸਿਖ ਕੋ ਪ੍ਰੇਮ ਵਿਸ਼ੇਖ਼। ਕ੍ਰਿਪਾਸਿੰਧੁ ਲੰਗਰ ਮਹਿਂ ਆਏ। ਭੋਜਨ ਅਨਿਕ ਪ੍ਰਕਾਰ ਬ੍ਰਤਾਏ॥੨੯॥ ਸੰਗਤਿ, ਸੇਵਕ, ਸਿੱਖਜ਼ਨਿ, ਸੂਰਨਿ (ਸੂਰਮਿਆਂ ਨੇ)। ਕਰਜੋ ਅਹਾਰ ਛੁਧਿਤ ਸੰਪੂਰਨ। ਸੁਨਿ ਸਤਿਗੁਰ ਤੇ ਸਰਬ ਬ੍ਰਿਤਾਂਤ। ਸਭਿ ਸੰਗਤਿ ਜਾਨਜੋ ਬੱਖਜ਼ਾਤ॥੩੦॥ — ਨਿਰਨੈ ਕਰੈਂ ਜਿ ਗੋਂਦਾ ਆਵੈ। ਮਿਲਿ ਬੂਝੈਂ ਸੋ ਸਕਲ ਬਤਾਵੈ-। ਕੇਤਿਕ ਦਜੋਸ ਬਹੁਰ ਥਿਤਿ ਗਏ। ਗੋਂਦਾ ਬਡ ਸੰਗਤਿ ਸੰਗ ਲਏ॥੩੧॥ ਜਿਤੇ ਵਿਲਾਇਤ ਕੇ ਸਿਖ ਬ੍ਰਿੰਦ॥ ਲੇ ਕਰਿ ਅਪਨੇ ਸੰਗ ਬਿਲੰਦ। ਚਲਿ ਕਾਬਲ ਤੇ ਦਰਸ਼ਨ ਕਾਰਨ। ਆਵਤਿ ਕਰਤੇ ਸ਼ਬਦ ਉਚਾਰਨ॥੩੨॥ ਪ੍ਰੇਮ ਭਰੇ ਬਹੁ ਆਇ ਪਹੂੰਚੇ। ਸਤਿਗੁਰ ਪ੍ਰੇਮ ਜਿਨਹੁਂ ਮਨ ਰੂਚੇ। ਕੀਰਤਿਪੁਰਿ ਮਹਿਂ ਆਨਿ ਪ੍ਰਵੇਸ਼ੇ। ਸੰਗਤਿ ਬ੍ਰਿੰਦ ਅਕੋਰ ਵਿਸ਼ੇਸ਼ੇ॥੩੩॥ ਸ਼੍ਰੀ ਸਤਿਗੁਰ ਥਿਤ ਸਭਾ ਮਝਾਰੇ। ਦਰਸ਼ਨ ਕਰਜੋ ਆਨਿ ਸਿਖ ਸਾਰੇ। ਢੁਰਤਿ ਚਮਰ ਦੁਇ ਦਿਸ਼ਿ ਬਹੁ ਸੇਤ (ਚਿੱਟਾ)। ਉਡਹਿ ਮਰਾਲ ਤਥਾ ਛਬਿ ਦੇਤਿ॥੩੪॥ ਗਾਇਂ ਰਬਾਬੀ ਰਾਗ ਅਨੇਕ। ਸੁੰਦਰ ਸ਼ਬਦ ਬਿਸਾਲ ਬਿਬੇਕ। ਜੋਧਾ ਬ੍ਰਿੰਦ ਸਭਾ ਸਭਿ ਭਰੀ। ਛਰੀਦਾਰ (ਚੋਬਦਾਰ) ਕੰਚਨ ਕੀ ਜਰੀ॥੩੫॥ ਕਰਤਿ ਮੇਵਰੇ ਸਿਖ ਅਰਦਾਸ। ਪੁਰਹਿਂ ਕਾਮਨਾ ਸਤਿਗੁਰ ਪਾਸ। ਕਾਬਲ ਕੀ ਸੰਗਤਿ ਤਿਸ ਕਾਲ। ਦਰਸਤਿ ਭੇ ਧਰਿ ਭੇਟ ਬਿਸਾਲ॥੩੬॥ ਗੋਂਦਾ ਮੁੱਖਜ਼ ਜਿਨਹੁਂ ਕੇ ਮਾਂਹਿ। ਆਇ ਮਿਲੇ ਬੈਠੇ ਪੁਨ ਪਾਹਿ। ਖੁਸ਼ੀ ਕ੍ਰਿਪਾਲ ਸਰਬ ਪਰ ਕਰੀ। ਰਿਦੇ ਕਾਮਨਾ ਜਸ ਜਸ ਪੁਰੀ॥੩੭॥ ਤਬਿ ਸਿੱਖਜ਼ਨ ਸੋ ਬਾਤ ਚਲਾਈ। 'ਕਿਮ ਸਮਾਧਿ ਗੋਂਦੇ ਸੁ ਲਗਾਈ?' ਸੁਨਿ ਕਾਬਲ ਕੇ ਸਿੱਖਜ਼ ਅਲਾਵੈਂ। ਜੋ ਤਿਸ ਕੇ ਨਿਤ ਪਾਸ ਰਹਾਵੈਂ॥੩੮॥ 'ਇਕ ਦਿਨ ਬੈਠਜੋ ਕਰਿ ਇਸ਼ਨਾਨ। ਮੂੰਦਿ ਬਿਲੋਚਨ ਲਾਯਹੁ ਧਜ਼ਾਨ। ਸਭਿ ਦਿਨ ਬੀਤ ਗਯੋ ਥਿਤ ਬੈਸਾ। ਨਹਿਂ ਸੁਧਿ ਤਨ ਕੀ ਲਘੁ, ਗਿਰ ਜੈਸਾ (ਤਨ ਦੀ ਥੋੜ੍ਹੀ ਬੀ ਸੁਧ ਨਾ ਸੀ ਤੇ ਆਉਂ ਅਹਿੱਲ ਬੈਠਾ ਰਿਹਾ ਜਿਵੇਂ ਪਰਬਤ)॥੩੯॥ ਨਹੀਂ ਕਹਜੋ ਕਿਸ ਨੇ ਇਹ ਭਾਂਤੀ। ਬਿਨ ਅਹਾਰ ਇੰਦ੍ਰੈ ਮਨ ਸ਼ਾਂਤੀ॥ ਸੂਰਜ ਅਸਤ ਭਯੋ ਤਿਸ ਕਾਲ। ਤਬਿ ਹੋਯੋ ਤਨ ਸੁਧ ਕੇ ਨਾਲ॥੪੦॥ ਇਮ ਹੋਈ ਇਕ ਦਿਨ ਧ੍ਰਮਸਾਲ। ਚਾਰਹੁਂ ਜਾਮ ਸਮਾਧਿ ਬਿਸਾਲ। ਤੁਮ ਕਿਮ ਬੂਝਤਿ ਦੇਹੁ ਸੁਨਾਈ?। ਕਿਸ ਪ੍ਰਕਾਰ ਸੁਧ ਇਹ ਠਾਂ ਆਈ'॥੪੧॥ ਸੁਨਿ ਕੈ ਤਿਨ ਸਭਿ ਕਹਜੋ ਬ੍ਰਿਤਾਂਤ। ਜਿਮ ਸਤਿਗੁਰ ਕੀਨਸਿ ਬੱਖਜ਼ਾਤ। 'ਚਾਰ ਜਾਮ ਬੈਠੇ ਹੀ ਰਹੇ। ਕਹਿਤ ਭਏ-ਹਮਰੇ ਪਦ ਗਹੇ॥੪੨॥ ਕਿਮ ਲੰਗਰ ਮਹਿਂ ਕਰਹਿਂ ਪਯਾਨਾ। ਥਿਰੇ ਸਿੰਘਾਸਨ ਕ੍ਰਿਪਾ ਨਿਧਾਨਾ।' ਸੁਨਿ ਦੁਹਿਦਿਸ਼ਿ ਕੇ ਸਭਿ ਬਿਰਤਾਂਤ। ਬਿਸਮੈ ਹੋਏ ਲਖਿ ਸਿੱਧਾਂਤ॥੪੩॥ 'ਸਤਿਗੁਰ ਮਹਿੰਮਾ ਮਹਾਂ ਮਹਾਨੇ। ਕਜ਼ਾ ਅਲਪੱਗਜ਼ ਜੀਵ ਹਮ ਜਾਨੇਂ'। ਭਾਈ ਗੋਂਦੇ ਕੀ ਬਡਿਆਈ। ਭਈ ਅਧਿਕ ਸ਼੍ਰੀ ਮੁਖ ਤੇ ਗਾਈ॥੪੪॥ ਪ੍ਰੇਮ ਅਧੀਨ ਪ੍ਰਮੇਸ਼ੁਰ ਜਾਨਾ। ਨਿਤ ਪ੍ਰੇਮੀ ਕੇ ਬਸੀ ਮਹਾਨਾ। ਅਸ ਪ੍ਰਭੁ ਕੋ ਜੋ ਮਨਹੁ ਬਿਸਾਰੇ। ਮਾਨੁਖ ਜਨਮ ਜਗਤ ਸੇ ਹਾਰੇ॥੪੫॥

***(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚੋਂ)***

ਧਿਆਨ ਦੇ ਤਿੰਨ ਭੇਦ ਹੁੰਦੇ ਹਨ – ਪਹਿਲਾ ਪ੍ਰਤੀਕ ਧਿਆਨ ਹੁੰਦਾ ਹੈ, ਦੂਸਰਾ ਸੰਪਤ ਅਤੇ ਤੀਸਰਾ ਅਹੰਗ੍ਰਹਿ ਧਿਆਨ ਹੁੰਦਾ ਹੈ।

ਪ੍ਰਤੀਕ ਧਿਆਨ ਉਸ ਨੂੰ ਆਖਦੇ ਹਨ ਜਿਸ ਵਿਚ ਧੇਅ ਵਿਚ ਸੰਪੂਰਨ ਰੂਪ ਨਾਲ ਈਸ਼ਵਰ ਬੁੱਧੀ ਹੋਇਆ ਕਰਦੀ ਹੈ ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਈਸ਼ਵਰ ਬੁੱਧੀ ਕਰਕੇ ਜੋ ਪ੍ਰਤੱਖ ਰੂਪ ਵਿਚ ਸਰੂਪ ਰੁਮਾਲਿਆਂ, ਮੰਜੀ ਸਾਹਿਬ ਆਦਿ ਨਾਲ ਦ੍ਰਿਸ਼ਟਮਾਨ ਹੋ ਰਿਹਾ ਹੈ। ਇਸ ਵਿਚ ਗੁਰੂ ਨਾਨਕ ਬੁਧੀ ਧਾਰਨ ਕਰਕੇ ਧਿਆਨ ਕਰਨਾ। ਇਸ ਨੂੰ ਕੇਵਲ ਰੁਮਾਲੇ ਅਤੇ ਮੰਜੀ ਸਾਹਿਬ, ਪਾਲਕੀ ਆਦਿ ਨਾ ਜਾਣ ਕੇ ਇਸ ਦੇ ਅੰਤਰੀਵ ਬਾਣੀ ਦੇ ਅੱਖਰਾਂ ਵਿਚ ਗੁਰੂ ਨਾਨਕ ਰੂਪ ਬੁੱਧੀ ਧਾਰਨ ਕਰਨੀ।

ਸੰਪਤ ਧਿਆਨ ਉਸ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਧੇਅ ਦੇ ਪ੍ਰਤੱਖ ਰੂਪ ਦਾ ਤਿਆਗ ਕਰਕੇ ਜਿਵੇਂ ਕਿ ਗੁਰੂ ਦਾ ਪ੍ਰਤੱਖ ਰੂਪ ਮਨੁੱਖ ਸਰੀਰ ਹੋਇਆ ਕਰਦਾ ਹੈ, ਇਸ ਨੂੰ ਛੱਡ ਕੇ ਗੁਰੂ ਨੂੰ ਪ੍ਰਮੇਸ਼ਰ ਜਾਣ ਕੇ ਧਿਆਨ ਧਰਨਾ। ਮੋਖ ਪੰਥਕ ਗ੍ਰੰਥ ਅਧਿਆਤਮਕ ਮਾਰਗ ਵਿਚ ਪ੍ਰਥਮ ਹੈ, ਉਸ ਵਿਚ ਲਿਖਿਆ ਹੈ ਕਿ –

*ਜੋ ਗੁਰਮੇਂ ਨਰ ਬੁਧਿ ਤਿਆਗੇ।*
*ਦੇਵ ਜਾਨ ਤਾਂ ਕੇ ਪਦ ਲਾਗੇ।*
*ਦਿਯੂ ਪਰਜਨਯ ਭੂਮੀ ਕੇ ਮਾਂਹਿ।*
*ਅਰ ਪੁਰਸ਼ ਯੋਸ਼ਿਤਾ ਕੇ ਮਾਂਹਿ।*
*ਦਿਯੂ ਆਦਿਕ ਕੀ ਬੁਧਿ ਉਠਾਵੈ।*
*ਅਗਨੀ ਬੁਧੀ ਕਰਤਾ ਕੋ ਧਿਆਵੇ।*
*ਯਹ ਸੰਪਤ ਉਪਾਸਨਾ ਗਾਈ।*
*ਪਹਿਲੇ ਪ੍ਰਤੀ ਕਹਿ ਦਿਯੋਂ ਦਿਖਾਈ॥* *ਮੋਖ ਪੰਥ*

*ਗੁਰ ਕੋ ਕੀਜੇ ਡੰਡਵਤ ਕੋਟ ਕੋਟ ਪਰਨਾਮ॥*
*ਕੀਟ ਨ ਜਾਨੇ ਭ੍ਰਿੰਗ ਕੋ ਗੁਰ ਕਰ ਲੇ ਆਪ ਸਮਾਨ।*
*ਗੁਰ ਕੋ ਮਾਨੁਸ਼ ਜਾਨ ਲੇ ਤੇ ਨਰ ਕਹੀਐ ਅੰਧ।*
*ਹੋਯ ਦੁਖੀ ਸੰਸਾਰ ਮੇਂ ਆਗੇ ਜਨਮ ਕਾ ਫੰਧ।*
*ਗੁਰ ਕੋ ਮਾਨਸ ਮਾਨਤੇ ਚਰਨਾਂਮ੍ਰਿਤ ਕੋ ਪਾਨ।*
*ਤੇ ਨਰ ਨਰਕੇ ਜਾਇੰਗੇ ਜਨਮ ਜਨਮ ਹੋਏ ਸ੍ਵਾਨ।*
*ਗੁਰ ਬਿਨ ਮਾਲਾ ਫੇਰਤੇ ਗੁਰ ਬਿਨ ਦੇਤੇ ਦਾਨ।*
*ਗੁਰ ਬਿਨ ਦਾਨੁ ਹਰਾਮ ਹੈ ਜਾਇ ਪੂਛੋ ਬੇਦ ਪੁਰਾਨ।*
*ਜੈਸੋ ਤੈਸੋ ਪਾਤਕੀ ਆਵੇ ਗੁਰ ਕੀ ਓਟ।*
*ਗਾਂਠੀ ਬਾਂਧੀ ਸੰਤ ਸੇ ਨਾ ਪਰਖਿਓ ਖਰ ਖੋਟ।*
*ਬੜੇ ਬੜਾਈ ਪਾਯ ਕਰ ਰੋਮ ਰੋਮ ਅਹੰਕਾਰ।*
*ਸਤਗੁਰ ਕੇ ਪਰਚੇ ਬਿਨਾ ਚਾਰੋ ਬਰਨ ਚਮਾਰ।*

ਗੁਰੂ ਹੀ ਬ੍ਰਹਮ ਹੈ, ਗੁਰੂ ਹੀ ਵਿਸ਼ਨੂੰ ਹੈ, ਗੁਰੂ ਹੀ ਸਦਾ ਅਚੁਤ ਹੈ, ਗੁਰੂ ਤੋਂ ਵੱਡਾ ਸਾਰੇ ਸੰਸਾਰ ਵਿਚ ਕੋਈ ਵੀ ਨਹੀਂ ਹੈ। ਜਿਹੋ ਜਿਹਾ ਗੁਰੂ ਹੈ, ਉਹੋ ਜਿਹਾ ਈਸ਼ਵਰ ਹੈ, ਜਿਹੋ ਜਿਹਾ ਈਸ਼ਵਰ ਹੈ ਉਹੋ ਜਿਹਾ ਗੁਰੂ ਹੈ। ਗੁਰੂ ਮਹਾਨ ਭਗਤ ਵਿਚ ਪੂਜਣ ਯੋਗ ਹੈ ਅਤੇ ਗੁਰੂ ਅਤੇ ਈਸ਼ਵਰ ਵਿਚ ਕੋਈ ਭੇਦ ਨਹੀਂ। ਗੁਰੂ ਨਾਲ ਪ੍ਰੇਮ ਕਰਨ ਨਾਲ ਸਾਖਸ਼ਾਤ ਪ੍ਰਭੂ ਪ੍ਰਸੰਨ ਹੁੰਦਾ ਹੈ। ਜੋ ਸੇਵਕ ਅਗਿਆਨ ਨਾਲ ਗੁਰੂ ਦਾ ਅਨਿਸ਼ਟ ਕਰਦੇ ਹਨ, ਸੋ ਅਨਿਸ਼ਟ ਵਾਲੇ ਸਿੱਖ ਜਦੋਂ ਤਕ ਪੰਜ ਭੂਤ ਹਨ ਤਦ ਤਕ ਨਰਕ ਵਿਚ ਗੋਤੇ ਖਾਂਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥*
*ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥*
*ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ॥*
*ਪੰਨਾ - 53*

*ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥*
*ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥*
*ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥*
*ਗੁਰ ਚਰਣੀ ਜਿਨ ਮਨੁ ਲਾਗਾ ਸੇ ਵਡਭਾਗੀ ਮਾਇ॥*
*ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥*
*ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥*
*ਪੰਨਾ - 49*

ਸੋ ਤੀਸਰਾ ਧਿਆਨ ਹੋਇਆ ਕਰਦਾ ਹੈ - ਅਹੰਗ੍ਰਹਿ ਧਿਆਨ। ਇਹ ਪ੍ਰਭੂ ਨੂੰ ਹਰ ਥਾਂ ਹਾਜ਼ਰ ਨਾਜ਼ਰ ਜਾਣ ਕੇ ਉਸ ਦਾ ਧਿਆਨ ਹਿਰਦੇ ਵਿਚ ਧਾਰਨ ਕਰਨਾ ਪਰ ਇਹ ਕ੍ਰਿਆ ਗਿਆਨ ਵਿਚ ਸ਼ਾਮਲ ਹੋ ਜਾਂਦੀ ਹੈ। ਸੋ ਧਿਆਨ ਸ਼ਕਤੀ ਦੇ ਨਾਲ ਬਿਰਤੀ ਪੂਰਨ ਰੂਪ ਵਿਚ ਇਕਾਗਰ ਹੋ ਕੇ ਹਰ ਥਾਂ ਉਪਰ ਗੁਰੂ ਦੇ ਵਜੂਦ ਨੂੰ ਅਨੁਭਵ ਕਰਦੀ ਹੈ। ਗੁਰੂ ਨਾਲ ਐਨਾ ਪਿਆਰ ਪੈਦਾ ਹੋ ਜਾਂਦਾ ਹੈ ਕਿ ਆਪਨਾ ਸਰੀਰ ਹੀ ਉਸ ਵਿਚ ਲੈਅ ਹੋ ਜਾਂਦਾ ਹੈ। ਉਥੇ ਕੇਵਲ ਗੁਰੂ ਹੀ ਰਹਿ ਜਾਂਦਾ ਹੈ। ਜਦੋਂ ਇਹ ਅਵਸਥਾ ਪ੍ਰਾਪਤ ਹੋ ਜਾਵੇ ਉਸ ਸਮੇਂ ਪਹਿਲੀ ਤ੍ਰਿਕੁਟੀ ਵਿਚੋਂ ਸੁਰਤ ਉਪਰਲੇ ਮੰਡਲਾਂ ਵਿਚ ਪ੍ਰਵੇਸ਼ ਕਰ ਲੈਂਦੀ ਹੈ। ਇਸ ਅਵਸਥਾ ਵਿਚ ਸਾਧਕ ਦੀ ਸੁਰਤੀ ਬਹੁਤ ਹੀ ਸੂਖਸ਼ਮ ਹੋ ਜਾਇਆ ਕਰਦੀ ਹੈ। ਸਾਰੇ ਫੁਰਨੇ ਖਤਮ ਹੋ ਜਾਂਦੇ ਹਨ। ਸਾਧਨਾ ਸਮੇਂ ਇਰਦ ਗਿਰਦ ਦਾ ਕੋਈ ਵੀ ਗਿਆਨ ਨਹੀਂ ਰਹਿੰਦਾ, ਕੋਈ ਵੀ ਫੁਰਨਾ ਨਹੀਂ ਉਠਦਾ। ਮਹਾਨ ਅਨੰਦ ਨਾਲ ਸਰੀਰ ਪੂਰਨ ਰੂਪ ਵਿਚ ਖੇੜਾ ਮਹਿਸੂਸ ਕਰਦਾ ਹੈ, ਵਿਗਾਸ ਹੀ ਵਿਗਾਸ ਉਸ ਨੂੰ ਅਨੁਭਵ ਹੁੰਦਾ ਹੈ।

ਰਾਜਕੁਮਾਰੀ ਆਪਣੇ ਨੇਮ ਦੇ ਨਾਲ ਉਸ ਮੱਠ ਵਿਚ ਬੈਠ ਕੇ ਨਾਮ ਵਿਚ ਲੀਨ ਹੋ ਜਾਂਦੀ ਹੈ। ਉਸ ਦੀ ਅੰਦਰਲੀ ਅਵਸਥਾ ਬਹੁਤ ਸੂਖਸ਼ਮ ਭਾਵਾਂ ਵਾਲੀ ਹੋ ਗਈ, ਹੁਣ ਉਸ ਨੂੰ ਕੋਈ ਵੀ ਬੁਰਾ ਨਹੀਂ ਲਗਦਾ। ਗੁਰੂ ਨਾਨਕ ਪਾਤਸ਼ਾਹ ਨੂੰ ਉਹ ਭਾਵੇਂ ਜਾਣਦੀ ਨਹੀਂ ਪਰ ਉਨ੍ਹਾਂ ਦੀ ਹੋਂਦ ਨੂੰ ਅੰਦਰ ਵਸਾ ਕੇ ਧਿਆਨ ਧਰਦੀ ਹੈ। ਇਹ ਅਵਸਥਾ ਦਿਨੋ ਦਿਨ ਵਧਦੀ ਤੁਰੀ ਜਾ ਰਹੀ ਹੈ। ਹੁਣ ਰਾਜਕੁਮਾਰੀ ਵਾਸਤੇ ਕੋਈ ਬੰਦਸ਼ ਨਹੀਂ। ਉਹ ਮਾਂ ਬਾਪ ਨੂੰ ਬਹੁਤ ਪਿਆਰ ਕਰ ਰਹੀ ਹੈ ਕਿਉਂਕਿ ਉਸ ਦੇ ਅੰਦਰ ਨਿਰਾ ਪਿਆਰ ਹੀ ਪਿਆਰ ਹੈ। ਮਾਂ ਬਾਪ ਵੀ ਉਸ ਦੇ ਅੰਦਰ ਪਿਆਰ ਦੀ ਅਵਸਥਾ ਨੂੰ ਅਨੁਭਵ ਕਰਦੇ ਹਨ। ਹੁਣ ਉਹ ਸਵੇਰ ਵੇਲੇ ਜਾ ਕੇ ਕਈ ਵਾਰੀ ਦੁਪਹਿਰ ਨੂੰ ਵਾਪਸ ਨਹੀਂ ਆਉਂਦੀ। ਉਸ ਵੇਲੇ ਉਸ ਦੀ ਮਾਤਾ ਨੇ ਕਿਸੇ ਸੁਚੱਜੀ ਗੋਲੀ ਦੇ ਹੱਥ ਪ੍ਰਸ਼ਾਦਾ ਭੇਜ ਦੇਣਾ। ਜੰਗਲ ਦੇ ਰਸਤੇ ਦੀ ਰੱਖਿਆ ਕਰਨ ਲਈ ਸੁਚੱਜੇ ਤੇ ਸੋਝੀਵਾਨ ਸਿਪਾਹੀਆਂ ਦੀ ਗਾਰਦ ਲੱਗੀ ਹੋਈ ਸੀ ਜਿਹੜੀ ਇਸ ਗੱਲ ਦੇ ਧਿਆਨ ਵਿਚ ਰਹਿੰਦੀ ਸੀ ਕਿ ਕੋਈ ਚੋਰ-ਚਕਾਰ ਧਾੜਵੀ ਇਸ ਜੰਗਲ ਵਿਚ ਪ੍ਰਵੇਸ਼ ਨਾ ਕਰੇ ਅਤੇ ਕੋਈ ਜੰਗਲੀ ਜਾਨਵਰ ਰਾਜ ਕੁਮਾਰੀ ਦੇ ਮੱਠ ਵਲ ਨਾ ਜਾਵੇ। ਇਸ ਗੱਲ ਤੋਂ ਉਹ ਸਦਾ ਹੀ ਸਾਵਧਾਨ ਰਹਿੰਦੇ ਸਨ। ਇਸ ਤਰ੍ਹਾਂ ਕਰਦੀ ਨੂੰ ਉਸ ਨੂੰ ਢਾਈ ਸਾਲ ਲੰਘ ਗਏ। ਰਾਜਕੁਮਾਰੀ ਦੇ ਹਿਰਦੇ ਵਿਚ ਅਨੰਦ ਹੀ ਅਨੰਦ ਪ੍ਰਵੇਸ਼ ਕਰ ਗਿਆ। ਉਸ ਦੇ ਅੰਦਰ ਇਕ ਖੁਮਾਰੀ ਚੜ੍ਹੀ ਰਹਿੰਦੀ ਹੈ ਜੋ ਉਸ ਨੇ ਪਹਿਲਾਂ ਕਦੇ ਅਨੁਭਵ ਨਹੀਂ ਸੀ ਕੀਤੀ। ਹੁਣ ਉਸ ਨੂੰ ਨਾਮ ਰਸਨਾ ਨਾਲ ਜਪਣ ਦੀ ਲੋੜ ਨਹੀਂ ਸੀ, ਨਾਮ ਦੀ ਧੁਨ ਉਸ ਦਾ ਜੀਵਨ ਬਣ ਚੁਕੀ ਸੀ। ਇਸ ਧੁਨ ਦੇ ਅਲੋਪ ਹੋਣ ਨੂੰ ਉਹ ਮਰ ਜਾਣ ਦੇ ਬਰਾਬਰ ਸਮਝਦੀ ਸੀ। ਗੁਰੂ ਮਹਾਰਾਜ ਜੀ ਦਾ ਵੀ ਫੁਰਮਾਨ ਹੈ-

*ਆਖਾ ਜੀਵਾ ਵਿਸਰੈ ਮਰਿ ਜਾਉ॥* *ਪੰਨਾ - 9*

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥* *ਪੰਨਾ - 142*

ਗੁਰੂ ਮਹਾਰਾਜ ਜੀ ਨੇ ਅਸਲ ਜੀਵਨ ਤਾਂ ਉਸ ਨੂੰ ਹੀ ਕਿਹਾ ਹੈ ਜਿਸ ਸਰੀਰ ਦੇ ਅੰਦਰ ਨਾਮ ਦੀ ਰੌ ਰੁਮਕ ਰਹੀ ਹੈ। ਧਨ ਪਦਾਰਥਾਂ ਨੂੰ ਆਪ ਨੇ ਕੋਈ ਮਹਾਨਤਾ ਨਹੀਂ ਦਿਤੀ।

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ - 253***

ਹੁਣ ਰਾਜਕੁਮਾਰੀ ਵਿਸ਼ੇਸ਼ ਸਮੇਂ ਲਈ ਅੰਤਰਮੁਖ ਹੀ ਰਹਿੰਦੀ ਹੈ, ਗੱਲਬਾਤ ਬਹੁਤ ਘੱਟ ਕਰਦੀ ਹੈ। ਜੇ ਮਾਤਾ ਪਿਤਾ ਨੇ ਲਾਡ ਵਿਚ ਆ ਕੇ ਇਹ ਗੱਲ ਕਹਿ ਦਿਤੀ ਕਿ ਬੇਟੀ ਅੱਗੇ ਤੂੰ ਬਹੁਤ ਗੱਲਾਂ ਕਰਦੀ ਸੀ, ਜੰਗਲ ਦੀਆਂ ਐਨੀਆਂ ਘਟਨਾਵਾਂ ਸੁਣਾਇਆ ਕਰਦੀ ਸੀ, ਅਸੀਂ ਸੁਣ-ਸੁਣ ਕੇ ਥੱਕ ਜਾਂਦੇ ਸੀ, ਪਰ ਹੁਣ ਕੀ ਗੱਲ ਹੈ। ਜਦੋਂ ਅਸੀਂ ਸੋਚਦੇ ਹਾਂ ਕਿ ਤੂੰ ਬਹੁਤ ਗਹਿਰੀ ਉਦਾਸੀ ਵਿਚ ਜਾ ਚੁਕੀ ਹੈਂ, ਇਹ ਸਾਡੇ ਤੋਂ ਸਹੀ ਨਹੀਂ ਜਾਂਦੀ। ਤੇਰੇ ਅੰਦਰ ਹੁਣ ਇਕ ਐਸਾ ਜੀਵਨ ਆ ਗਿਆ ਜਿਸ ਨਾਲ ਹੁਣ ਤੇਰੇ ਚਿਹਰੇ ਨੂੰ ਦੇਖ ਕੇ ਖਿੱਚ ਪੈਂਦੀ ਹੈ, ਤੇਰੇ ਨੈਣਾਂ ਵਲ ਦੇਖਿਆ ਨਹੀਂ ਜਾਂਦਾ, ਤੂੰ ਸਾਨੂੰ ਮਹਾਂ ਪਵਿੱਤਰ ਲਗਦੀ ਹੈਂ। ਇਕ ਦਿਨ ਅਸੀਂ ਰਾਜ ਪੰਡਤ ਜੀ ਨਾਲ ਗੱਲ ਕੀਤੀ ਸੀ ਕਿ ਪੰਡਤ ਜੀ! ਤੁਸੀਂ ਵੀ ਵਿਦਵਾਨ ਹੋ, ਤੁਸੀਂ ਰਾਜਕੁਮਾਰੀ ਨੂੰ ਦੇਖਦੇ ਹੋ, ਤੁਹਾਡਾ ਕੀ ਅਨੁਮਾਨ ਹੈ? ਉਸ ਵੇਲੇ ਰਾਜ ਪੰਡਤ ਜੀ ਨੇ ਕਿਹਾ ਕਿ ਰਾਜਕੁਮਾਰੀ ਹੁਣ ਉਸ ਦੁਨੀਆਂ ਵਿਚ ਨਹੀਂ ਰਹੀ ਜਿਸ ਵਿਚ ਆਪਾਂ ਰਹਿ ਰਹੇ ਹਾਂ। ਇਸ ਦਾ ਵਾਸਾ ਕਿਸੇ ਅਲੌਕਿਕ ਸੰਸਾਰ ਵਿਚ ਹੋ ਚੁਕਿਆ ਹੈ ਜਿਸ ਵਿਚ ਵੱਡੇ-ਵੱਡੇ ਸਾਧਕ ਜੋਗੀ ਨਿਵਾਸ ਕਰਦੇ ਹਨ। ਮੈਂ ਵੀ ਰਾਜਕੁਮਾਰੀ ਦੀ ਬਦਲਦੀ ਹਾਲਤ ਨੂੰ ਗਹੁ ਨਾਲ ਵਾਚ ਰਿਹਾ ਹਾਂ। ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਉਸ ਦੇ ਚਿਹਰੇ ਉਪਰ ਕੋਈ ਉਦਾਸੀ ਦਾ ਚਿੰਨ੍ਹ ਨਹੀਂ ਹੈ। ਉਸ ਦੀ ਅਵਸਥਾ ਬੀਤਰਾਗ ਪੁਰਸ਼ਾਂ ਵਰਗੀ ਹੁੰਦੀ ਜਾ ਰਹੀ ਹੈ ਜੋ ਸਦਾ ਹੀ ਅਨੰਦ ਵਿਚ ਰਹਿੰਦੇ ਹਨ। ਇਹਦੇ ਅੰਦਰ ਕੋਈ ਪ੍ਰਕਾਸ਼ ਹੋ ਰਿਹਾ ਹੈ। ਭਾਈ ਤਿਲੋਕਾ ਜੀ ਜੋ ਆਪ ਦੇ ਮਹਿਲਾਂ ਵਿਚ ਕੁਝ ਦਿਨ ਬਿਮਾਰ ਹੋ ਕੇ ਰਹੇ ਸਨ ਉਨ੍ਹਾਂ ਨੇ ਇਸ ਬੀਬਾ ਨੂੰ ਬਹੁਤ ਉਚ ਕੋਟੀ ਦੇ ਭੇਤ ਦੱਸੇ ਹੋਏ ਹਨ। ਆਤਮਾ ਬਾਰੇ ਸੋਝੀ ਨਾ ਵਿਦਵਾਨਾਂ ਨੂੰ ਆਉਂਦੀ ਹੈ, ਨਾ ਕਥਾਕਾਰਾਂ ਨੂੰ ਕੁਝ ਪਤਾ ਲਗਦਾ ਹੈ ਪਰੰਤੂ ਰਾਜਕੁਮਾਰੀ ਜੀ ਆਤਮਾ ਬਾਰੇ ਸਭ ਕੁਝ ਜਾਣ ਗਏ ਹਨ ਅਤੇ ਜੋ ਸਾਧਨ ਇਨ੍ਹਾਂ ਨੇ ਸ਼ੁਰੂ ਕਰਿਆ ਹੈ ਇਸ ਨੂੰ 'ਨਾਮ ਮਾਰਗ' ਕਿਹਾ ਜਾਂਦਾ ਹੈ। ਇਹ ਜੋਗੀਸ਼ਰਾਂ ਵਾਂਗੂੰ ਕੋਈ ਜੋਗ ਨਹੀਂ ਕਰਦੀ ਜਾਂ ਤਪੀਆਂ ਵਾਂਗੂੰ ਤਪ ਨਹੀਂ ਸਹਿ ਰਹੀ, ਇਹ ਕਿਸੇ ਮਹਾਨ ਉਚੇ ਮਾਰਗ ਤੇ ਚਲ ਰਹੀ ਹੈ ਜਿਸ ਦੀ ਸੋਝੀ ਨਾ ਮੈਨੂੰ ਲਗਦੀ ਹੈ ਨਾ ਹੀ ਸੰਸਾਰ ਨੂੰ ਹੈ। ਤੁਸੀਂ ਫਿਕਰ ਨਾ ਕਰੋ, ਜੋ ਰਾਜਕੁਮਾਰੀ ਨੇ ਰਾਹ ਅਪਨਾਇਆ ਹੈ ਉਹ ਬਹੁਤ ਹੀ ਉਤਮ ਹੈ।

ਮਾਤਾ ਪਿਤਾ ਉਸ ਨੂੰ ਬਹੁਤ ਪਿਆਰ ਕਰ ਰਹੇ ਹਨ, ਉਸ ਨੂੰ ਕੋਈ ਬੰਦਸ਼ ਨਹੀਂ। ਜਿਵੇਂ ਉਹ ਚਾਹੁੰਦੀ ਹੈ ਉਸ ਵਿਚ ਮਾਂ ਬਾਪ ਸਹਿਮਤ ਹਨ। ਹੁਣ ਕਈ ਵਾਰੀ ਐਸਾ ਹੁੰਦਾ ਹੈ ਕਿ ਰਾਜਕੁਮਾਰੀ ਸੂਰਜ ਛੁਪੇ ਤੇ ਆਪਣੇ ਆਪ ਵਾਪਸ ਨਹੀਂ ਆਉਂਦੀ। ਉਸ ਵੇਲੇ ਮਸਾਲਾਂ ਲੈ ਕੇ ਸੇਵਾਦਾਰ ਪਾਲਕੀ ਲੈ ਜਾਂਦੇ ਹਨ ਅਤੇ ਰਾਜਕੁਮਾਰੀ ਨੂੰ ਬੇਨਤੀ ਕਰਕੇ ਉਸ ਵਿਚ ਬਿਠਾ ਕੇ ਜੰਗਲ ਵਿਚੋਂ ਲੰਘ ਕੇ ਰਾਜ ਮਹਿਲਾਂ ਵਿਚ ਲਿਆਇਆ ਕਰਦੇ ਸਨ। ਪਹਿਲਾਂ ਉਸ ਨੂੰ ਐਨੀ ਭੁੱਖ ਲੱਗਿਆ ਕਰਦੀ ਸੀ ਕਿ ਜੇ ਦੋ ਮਿੰਟ ਵੀ ਖਾਣ ਨੂੰ ਨਾ ਮਿਲੇ ਤਾਂ ਉਹ ਆਸਮਾਨ ਸਿਰ ਉਪਰ ਚੁਕ ਲੈਂਦੀ ਸੀ। ਪਰ ਹੁਣ ਉਸ ਦੀ ਭੁੱਖ ਪਤਾ ਨਹੀਂ ਕਿਥੇ ਚਲੀ ਗਈ। ਉਹ ਕਿਸੇ ਅਕਹਿ ਰਸ ਵਿਚ ਸਦਾ ਹੀ ਲੀਨ ਰਹਿੰਦੀ ਹੈ। ਉਸ ਦਾ ਜੀਵਨ ਨਿਤ ਪ੍ਰਤੀ ਸਹਿਜ ਵਲ ਨੂੰ ਤੁਰ ਰਿਹਾ ਹੈ। ਗੁਰੂ ਨਾਨਕ ਦੇ ਅਣਡਿੱਠੇ ਵਜੂਦ ਦਾ ਧਿਆਨ ਧਰਦੀ ਹੈ ਅਤੇ ਉਸ ਦੇ ਪਿਆਰ ਵਿਚ ਅੱਖਾਂ ਵਿਚੋਂ ਹੰਝੂਆਂ ਦੀ ਝੜੀ ਲਗ ਜਾਂਦੀ ਹੈ ਅਤੇ ਉਸ ਵਿਚ ਬੇਨਤੀ ਭਰੀ ਖਿੱਚ ਹੁੰਦੀ ਹੈ ਕਿ ਮੇਰੇ ਸਾਹਿਬ! ਮੇਰੀਆਂ ਅੱਖਾਂ ਤੇਰੇ ਦਰਸ਼ਨਾਂ ਨੂੰ ਤਰਸ ਰਹੀਆਂ ਹਨ, ਕ੍ਰਿਪਾ ਕਰਕੇ ਮੈਨੂੰ ਦਰਸ਼ਨ ਦਿਖਾ। ਹੁਣ ਮੈਂ ਉਸ ਪਪੀਹੇ ਵਾਂਗੂੰ ਹਾਂ ਜਿਸ ਨੂੰ ਸਵਾਂਤੀ ਬੂੰਦ ਨਾ ਮਿਲਣ ਕਰਕੇ ਤਪਤ ਮਹਿਸੂਸ ਹੋ ਰਹੀ ਹੈ ਪਰ ਨਾਮ ਦਾ ਅਧਾਰ ਹੋਣ ਕਰਕੇ ਇਹ ਬੈਰਾਗ ਉਸਦੀ ਸੁਰਤ ਨੂੰ ਉਚਾ ਹਲੂਣਾ ਦੇ ਜਾਇਆ ਕਰਦਾ ਹੈ। ਐਸੀ ਅਵਸਥਾ ਆ ਗਈ ਕਿ ਉਸ ਨੂੰ ਮਹਿਸੂਸ ਹੋ ਰਿਹਾ ਹੈ ਕਿ ਮੇਰੇ ਰੋਮ-ਰੋਮ ਵਿਚੋਂ ਨਾਮ ਦੀ ਸੰਗੀਤਮਈ ਧੁਨੀ ਨਿਕਲ ਰਹੀ ਹੈ।

ਇਕ ਬਹੁਤ ਹੀ ਮਨਮੋਹਣੀ ਕਿਸਮ ਦੀ ਧੁਨ ਉਸ ਦੇ ਅੰਦਰ ਪੈਦਾ ਹੋ ਗਈ ਜਿਸ ਦੇ ਨਾਲ ਅਨੇਕਾਂ ਵਾਜੇ ਬਿਨਾਂ ਵਜਾਏ ਹੀ ਵਜ ਰਹੇ ਹਨ, ਉਸ ਵਿਚ ਵਾਹਿਗੁਰੂ ਮੰਤਰ ਦਾ ਕੀਰਤਨ ਹੋ ਰਿਹਾ ਹੈ। ਉਸ ਧੁਨ ਦੀ ਖੁਮਾਰੀ ਵਿਚ ਉਹ ਘੰਟਿਆਂ ਬੱਧੀ ਬਿਨਾਂ ਹੱਥ ਪੈਰ ਹਿਲਾਏ ਅਫੁਰ ਹੋ ਕੇ ਬੈਠੀ ਰਹਿੰਦੀ ਸੀ। ਇਹ ਰੋਮ-ਰੋਮ ਵਿਚੋਂ ਉਠ ਰਹੀ ਧੁਨ ਅੱਗੇ ਵਧੀ, ਹੁਣ ਉਸ ਨੂੰ ਆਪਣੇ ਮੱਠ ਵਿਚੋਂ ਹੀ ਸੰਗੀਤਮਈ ਧੁਨ ਵਾਹਿਗੁਰੂ ਨਾਮ ਦੀ ਆ ਰਹੀ ਹੈ। ਇਕ ਦਿਨ ਇਥੋਂ ਤਕ ਹੈਰਾਨ ਹੋਈ ਕਿ ਦਰਖਤਾਂ ਨਾਲ ਛੋਂਹਦੀ ਹਵਾ ਦੀ ਅਵਾਜ਼ ਵਿਚ ਉਸ ਨੂੰ ਨਾਮ ਦੀ ਧੁਨ ਸੁਣ ਰਹੀ ਸੀ। ਉਹ ਹੈਰਾਨ ਹੋ ਕੇ ਤਕ ਰਹੀ ਹੈ ਕਿ ਇਹ ਦਰਖਤਾਂ ਨੂੰ ਜੀਭਾਂ ਕਿਥੋਂ ਲਗ ਗਈਆਂ, ਇਹ ਤਾਂ ਸਾਰੇ ਨਾਮ ਜਪ ਰਹੇ ਹਨ, ਮੇਰੇ ਮੱਠ ਵਿਚੋਂ ਨਾਮ ਧੁਨ ਆ ਰਹੀ ਹੈ, ਦਰਖਤਾਂ ਦੇ ਪੱਤੇ-ਪੱਤੇ ਵਿਚੋਂ ਨਾਮ ਦੀ ਫੁਹਾਰ ਪ੍ਰਗਟ ਹੋ ਰਹੀ ਹੈ। ਜੇ ਕੋਈ ਜੰਗਲ ਦਾ ਪੰਛੀ ਬੋਲਦਾ ਹੈ, ਉਸ ਦੇ ਬੋਲ ਵਿਚ ਵੀ ਨਾਮ ਧੁਨ ਹੀ ਸੁਣ ਰਹੀ ਹੈ।

ਸੋ ਸਾਧਸੰਗਤ ਜੀ! ਇਹ ਉਹ ਅਵਸਥਾਵਾਂ ਹਨ ਜੋ ਵੱਡੇ-ਵੱਡੇ ਯੋਗੀਆਂ ਨੂੰ ਵੀ ਪ੍ਰਾਪਤ ਨਹੀਂ ਹੋਇਆ ਕਰਦੀਆਂ। ਗੁਰੂ ਮਹਾਰਾਜ ਜੀ ਬਾਣੀ ਵਿਚ ਫੁਰਮਾਨ ਕਰਦੇ ਹਨ -

***ਧਾਰਨਾ - ਰੋਮ-ਰੋਮ ਹਰਿ ਧਿਆਵੇ***
***ਗੁਰਮੁਖ ਪਿਆਰੇ ਦਾ -2, 2.***

***ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਪੰਨਾ - 941***

ਜਦੋਂ ਬਿਰਤੀ ਅਜਪਾ ਜਾਪ ਵਿਚ ਪਹੁੰਚਦੀ ਹੈ ਜਿਥੇ ਨਾ ਬੁਲ੍ਹ ਹਿਲਦੇ ਹਨ, ਨਾ ਜੁਬਾਨ ਹਿਲਦੀ ਹੈ, ਨਾ ਜਾਪ ਲਈ ਕੋਈ ਮਿਹਨਤ ਕਰਨੀ ਪੈਂਦੀ ਹੈ, ਸਗੋਂ ਇਸ ਦੇ ਵਿਪਰੀਤ ਨਾਮ ਦੀ ਫੁਹਾਰ ਇਸ ਤਰ੍ਹਾਂ ਚਲਣੀ ਸ਼ੁਰੂ ਹੋ ਜਾਂਦੀ ਹੈ ਜਿਵੇਂ ਕੋਈ ਫੁਹਾਰਾ ਚਲ ਰਿਹਾ ਹੋਵੇ। ਬਗੈਰ ਜਪਣ ਤੋਂ ਜੋ ਧੁਨ ਨਾਮ ਦੀ ਸੁਣਾਈ ਦਿੰਦੀ ਹੈ ਮਹਾਰਾਜ ਜੀ ਉਸ ਬਾਰੇ ਫੁਰਮਾਨ ਕਰਦੇ ਹਨ -

***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥***
***ਪੰਨਾ - 1291***

ਇਸ ਅਵਸਥਾ ਵਿਚ ਫੁਰਨੇ ਨਹੀਂ ਉਠਦੇ। ਮਨ ਅਫੁਰ ਹੋ ਜਾਂਦਾ ਹੈ, ਆਪਣੇ ਆਪ ਹੀ ਨਾਮ ਦੀ ਧੁਨ ਸੁਣਾਈ ਦਿੰਦੀ ਹੈ। ਫੇਰ ਇਉਂ ਲਗਦਾ ਹੈ ਜਿਵੇਂ ਚਸ਼ਮੇ ਵਿਚੋਂ ਪਾਣੀ ਬਹੁਤ ਉਚਾ ਉਠ ਰਿਹਾ ਹੋਵੇ। ਉਸ ਵੇਲੇ ਹਰ ਰੋਮ ਇਉਂ ਪ੍ਰਤੀਤ ਦਿੰਦਾ ਹੈ ਜਿਵੇਂ ਇਸ ਨੂੰ ਜ਼ੁਬਾਨ ਲਗ ਗਈ ਹੋਵੇ, ਸਾਰੇ ਰੋਮਾਂ 'ਚੋਂ ਨਾਮ ਦੀ ਧੁਨ ਸੁਣ ਰਹੀ ਹੋਵੇ। ਉਸ ਵੇਲੇ ਜੰਗਲਾਂ ਦੇ ਜਾਨਵਰ, ਪਸ਼ੂ, ਪੰਛੀ ਸਭ ਨਾਮ ਜਪਦੇ ਪ੍ਰਤੀਤ ਦਿੰਦੇ ਹਨ।

***ਧਾਰਨਾ - ਨਾਮ ਹਰੀ ਦਾ ਜਪਦੇ, ਸਾਰੇ ਵਣਾਂ ਦੇ ਪੰਖੇਰੂ।***
***ਵਣਾਂ ਦੇ ਪੰਖੇਰੂ, ਸਾਰੇ ਵਣਾਂ ਦੇ ਪੰਖੇਰੂ।***
***ਨਾਮ ਹਰੀ ਦਾ ਜਪਦੇ................।***

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***
***ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥ ਪੰਨਾ - 1265***

***ਫਰੀਦਾ ਹਉ ਬਲਿਹਾਰੀ ਤਿਨ ਪੰਖੀਆ ਜੰਗਲਿ ਜਿੰਨਾ ਵਾਸੁ॥***
***ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥***
***ਪੰਨਾ - 1383***

ਜਿਉਂ-ਜਿਉਂ ਇਹ ਅਵਸਥਾ ਵਧਦੀ ਤੁਰੀ ਜਾ ਰਹੀ ਹੈ ਫੇਰ ਇਹੀ ਨਾਮ ਦੀ ਧੁਨੀ ਧਰਤੀ ਵਿਚੋਂ, ਅਕਾਸ਼ ਵਿਚੋਂ, ਦਰਖਤਾਂ ਵਿਚੋਂ, ਸਾਰੀ ਕੁਦਰਤ ਵਿਚੋਂ ਪ੍ਰਤੱਖ ਰੂਪ ਵਿਚ ਸੁਣਾਈ ਦੇਣ ਲਗ ਜਾਂਦੀ ਹੈ। ਇਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਨਾਮ ਹਰੀ ਦਾ ਜਪਦੀ,***
***ਕੁਦਰਤ ਸਾਰੀ-ਕੁਦਰਤ ਸਾਰੀ - 2, 2.***

***ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ***
***ਸਭ ਹਰਿ ਹਰਿ ਨਾਮੁ ਧਿਆਵੈ ਰਾਮ॥***
***ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ***
***ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥***
***ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ***
***ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ॥***
***ਨਾਨਕ ਤੇ ਹਰਿ ਦਰਿ ਪੈਨਾਇਆ ਮੇਰੀ ਜਿੰਦੁੜੀਏ***
***ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ॥ ਪੰਨਾ - 540***

ਇਹ ਉਚੀਆਂ ਅਵਸਥਾਵਾਂ ਵੱਡੇ-ਵੱਡੇ ਸਾਧਕਾਂ ਨੂੰ ਵੀ ਪ੍ਰਾਪਤ ਨਹੀਂ ਹੋਇਆ ਕਰਦੀਆਂ। ਇਹ ਕੋਈ ਖਿਆਲੀ ਅਵਸਥਾਵਾਂ ਨਹੀਂ ਹਨ, ਇਹ ਪ੍ਰਤੱਖ ਰੂਪ ਵਿਚ ਹਨ ਕਿਉਂਕਿ ਸਾਰੇ ਸੰਸਾਰ ਵਿਚ ਨਾਮ ਹੀ ਧੁਨੀ ਰੂਪ ਹੋ ਕੇ ਪਸਰਿਆ ਹੋਇਆ ਹੈ। ਉਸ ਦੇ ਆਸਰੇ ਹੀ ਸਾਰੇ ਖੰਡ ਬ੍ਰਹਿਮੰਡ ਆਪਣੀ ਕ੍ਰਿਆ ਕਰ ਰਹੇ ਹਨ ਜਿਵੇਂ ਕਿ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਨਾਮ ਕੇ ਧਾਰੇ ਸਗਲੇ ਜੰਤ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ॥***
***ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥***
***ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥***
***ਨਾਮ ਕੇ ਧਾਰੇ ਆਗਾਸ ਪਾਤਾਲ॥***
***ਨਾਮ ਕੇ ਧਾਰੇ ਸਗਲ ਆਕਾਰ।।***
***ਨਾਮ ਕੇ ਧਾਰੇ ਪੁਰੀਆ ਸਭ ਭਵਨ॥***
***ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥***
***ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ।।***
***ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥***
***ਪੰਨਾ - 284***

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ॥***

ਇਸ ਤਰ੍ਹਾਂ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ-

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥***
***ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥***
***ਭਾਈ ਗੁਰਦਾਸ ਜੀ, ਵਾਰ 26/2***

ਇਸ ਸ਼ਬਦ ਧੁਨ ਤੋਂ ਹੀ ਸਾਰੀ ਸ੍ਰਿਸ਼ਟੀ ਵਜੂਦ ਵਿਚ ਆਈ। ਇਹ ਧੁਨੀ ਅਖੰਡ ਹੈ ਇਸ ਦੇ ਆਸਰੇ ਸਾਰੇ ਖੰਡ ਬ੍ਰਹਿਮੰਡ ਕਰਾਰੇ ਹੁਕਮ ਵਿਚ ਬਿਨਾਂ ਰੋਕ ਟੋਕ ਪੂਰੀ ਨਿਪੁੰਨਤਾ ਦੇ ਨਾਲ ਕ੍ਰਿਆ ਕਰ ਰਹੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥ ਪੰਨਾ - 3***

ਇਕ ਕਵਾਓ ਹੋਇਆ। ਸ਼ਬਦ ਦੀ ਧੁਨ ਦਾ ਉਚਾਰਨ ਹੋਇਆ ਇਸ ਦੇ ਆਸਰੇ ਹੀ ਸਾਰੀਆਂ ਸ੍ਰਿਸ਼ਟੀਆਂ ਵਜੂਦ ਵਿਚ ਆਈਆਂ ਜਿਵੇਂ ਕਿ -

***ਏਕ ਕਵਾਵੈ ਤੇ ਸਭਿ ਹੋਆ।। ਪੰਨਾ - 1003***

ਉਹ ਸ਼ਬਦ ਪ੍ਰਗਟ ਹੋ ਗਿਆ ਜਿਸਦੇ ਬਾਰੇ ਫੁਰਮਾਨ ਹੈ -

***ਧਾਰਨਾ - ਵਾਹਵਾ-ਵਾਹਵਾ ਬਜਰ ਕਪਾਟ ਖੁਲ੍ਹ ਗਏ -2***
***ਮਨ ਚੜ੍ਹਿਆ ਦਸਵੇਂ ਦੁਆਰੇ,***
***ਮਨ ਚੜ੍ਹਿਆ ਦਸਵੇਂ ਦੁਆਰੇ,***
***ਬਜਰ ਕਪਾਟ ਖੁਲ੍ਹ ਗਏ,***
***ਵਾਹਵਾ-ਵਾਹਵਾ ਬਜਰ ਕਪਾਟ............।***

***ਧਾਵਤੁ ਥੰਮਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥***
***ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ***
***ਜਿਤੁ ਸਬਦਿ ਜਗਤੁ ਥੰਮਿ ਰਹਾਇਆ।।***
***ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥***
***ਇਉ ਕਹੈ ਨਾਨਕੁ ਸਤਿਗੁਰਿ ਮਿਲਿਐ***
***ਧਾਵਤੁ ਥੰਮਿਆ ਨਿਜ ਘਰਿ ਵਸਿਆ ਆਏ॥***
***ਪੰਨਾ - 441***
***ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥***
***ਪੰਨਾ - 1414***

ਸੋ ਇਨ੍ਹਾਂ ਉਚੇ ਮੰਡਲਾਂ ਵਿਚ ਰਾਜਕੁਮਾਰੀ ਦੀ ਸੁਰਤੀ ਪ੍ਰਵੇਸ਼ ਕਰ ਗਈ। ਹੁਣ ਕਦੇ-ਕਦੇ ਉਸ ਨੂੰ ਐਸਾ ਮਹਿਸੂਸ ਹੋਇਆ ਕਰੇ, ਮੱਠ ਦੇ ਅੰਦਰ ਬੈਠੀ ਹੀ ਅਨੁਭਵ ਕਰਿਆ ਕਰੇ ਕਿ ਉਸ ਦੀ ਨਿਗ੍ਹਾ ਦੂਰ ਤਕ ਪਹੁੰਚ ਗਈ, ਕੋਈ ਰੁਕਾਵਟ ਉਸ ਦੇ ਅੱਗੇ ਨਹੀਂ ਆਉਂਦੀ। ਉਹ ਹੋਣ ਵਾਲੀਆਂ ਸਾਰੀਆਂ ਗੱਲਾਂ ਵੇਖ ਲੈਂਦੀ ਹੈ। ਕਈ ਵਾਰੀ ਉਸ ਨੇ ਆਪਣੀ ਮਾਤਾ

ਨੂੰ ਦਸਿਆ ਕਿ ਮਾਤਾ! ਮੈਨੂੰ ਐਉਂ ਨਜ਼ਰੀ ਆਇਆ ਹੈ ਅਤੇ ਥੋੜ੍ਹੇ ਸਮੇਂ ਬਾਅਦ ਉਹ ਗੱਲ ਪ੍ਰਤੱਖ ਹੋ ਜਾਣੀ। ਮਾਤਾ ਨੇ ਹੈਰਾਨ ਹੋ ਜਾਣਾ, ਉਸ ਨੇ ਰਾਜਕੁਮਾਰੀ ਦੇ ਪਿਤਾ ਨੂੰ ਦਸਣਾ ਕਿ ਆਪਣੀ ਬੇਟੀ ਤਾਂ ਔਲੀਆ ਹੋ ਗਈ ਹੈ। ਆਪਾਂ ਨੂੰ ਤਾਂ ਪਤਾ ਨਹੀਂ ਲਗਦਾ। ਜੋ ਗੱਲ ਕਲ੍ਹ ਨੂੰ ਹੋਣ ਵਾਲੀ ਹੈ ਪਰ ਉਹ ਸਹਿਜ ਨਾਲ ਹੀ ਹੋਣ ਤੋਂ ਪਹਿਲਾਂ ਦਸ ਦਿੰਦੀ ਹੈ ਕਿ ਮੈਨੂੰ ਐਉਂ ਦਿਸਿਆ ਹੈ। ਉਸ ਦਾ ਪਿਤਾ ਬਹੁਤ ਪ੍ਰਸੰਨ ਹੋਇਆ। ਉਸ ਨੇ ਪੰਡਤ ਨਾਲ ਗੱਲ ਕੀਤੀ ਤਾਂ ਪੰਡਤ ਜੀ ਨੇ ਦਸਿਆ ਕਿ ਇਹ ਬੀਬੀ ਯੋਗੀ ਹੈ। ਯੋਗ ਵਿਚ ਜਦੋਂ ਸਿੱਧੀ ਮੰਡਲ ਵਿਚ ਸੁਰਤ ਪਹੁੰਚਦੀ ਹੈ, ਉਸ ਵੇਲੇ ਉਸ ਨੂੰ ਹੋਣ ਵਾਲੀਆਂ ਗੱਲਾਂ ਦਾ ਪਹਿਲਾਂ ਹੀ ਪਤਾ ਲਗ ਜਾਂਦਾ ਹੈ। ਇਸ ਦੀ ਸੁਰਤ ਬਹੁਤ ਉਚੀ ਪਹੁੰਚ ਚੁਕੀ ਹੈ, ਇਸ ਦੇ ਅੱਗੇ ਕੋਈ ਪੜਦਾ ਨਹੀਂ ਰਿਹਾ, ਇਸ ਦੀ ਦ੍ਰਿਸ਼ਟੀ ਦਿਬਜ ਦ੍ਰਿਸ਼ਟ ਵਿਚ ਪਲਟ ਰਹੀ ਹੈ। ਭਜਨ ਕਰਨਾ, ਨਾਮ ਜਪਣਾ ਰਾਜਕੁਮਾਰੀ ਦਾ ਇਕ ਤਰ੍ਹਾਂ ਨਾਲ ਜੀਵਨ ਹੀ ਬਣ ਚੁਕਿਆ ਹੈ। ਹੁਣ ਉਸ ਵਿਚ ਸਹਿਜ ਦੇ ਹੁਲਾਰੇ ਆ ਰਹੇ ਹਨ। ਹੁਣ ਭਾਵੇਂ ਉਹ ਮੱਠ ਵਿਚ ਜਾਵੇ ਜਾਂ ਨਾ ਜਾਵੇ, ਉਸ ਦੇ ਰੰਗ ਵਿਚ ਕੋਈ ਫਰਕ ਨਹੀਂ ਪਰ ਉਹ ਪੂਰੇ ਨੇਮ ਨਾਲ ਜਾ ਰਹੀ ਹੈ।

ਅੱਜ ਪੂਰੇ ਚਾਰ ਸਾਲ ਇਕ ਟੱਕ ਭਗਤੀ ਕਰਦਿਆਂ ਲੰਘ ਗਏ। ਅੱਜ ਜਦੋਂ ਘਰ ਆਈ, ਮਾਤਾ ਪਿਤਾ ਨੂੰ ਮਿਲੀ, ਉਸ ਪਿਛੋਂ ਪਲੰਘ ਤੇ ਬਿਰਾਜ ਗਈ। ਉਸ ਨੇ ਹੋਰ ਇਕ ਅਵਸਥਾ ਨੂੰ ਅਨੁਭਵ ਕੀਤਾ ਕਿ ਉਸ ਦਾ ਸਰੀਰ ਘੂਕ ਨੀਂਦ ਵਿਚ ਚਲਿਆ ਗਿਆ ਹੈ ਪਰ ਉਹ ਜਾਗ ਰਹੀ ਹੈ ਉਸੇ ਤਰ੍ਹਾਂ ਨਾਲ ਅਖੰਡ ਧੁਨੀ ਉਸ ਦੇ ਅੰਦਰ ਚਲ ਰਹੀ ਹੈ। ਉਹ ਆਲੇ ਦੁਆਲੇ ਤੋਂ ਬੇਖਬਰ ਨਹੀਂ ਹੈ। ਕੋਈ ਐਸੀ ਚੀਜ਼ ਹੈ ਜਿਸ ਨਾਲ ਉਹ ਸਰੀਰ ਨੂੰ ਵੀ ਦੇਖ ਰਹੀ ਹੈ ਕਿ ਉਹ ਸੁੱਤਾ ਪਿਆ ਹੈ। ਜੋ ਵੀ ਗੱਲਬਾਤ ਹੋ ਰਹੀ ਹੈ ਉਸ ਨੂੰ ਵੀ ਸੁਣ ਰਹੀ ਹੈ। ਇਹ ਅਵਸਥਾ ਬਹੁਤ ਭਜਨ ਕਰਨ ਨਾਲ ਆਇਆ ਕਰਦੀ ਹੈ ਜਦੋਂ ਜਗਿਆਸੂ ਸਰੀਰਕ ਨੀਂਦ ਬਹੁਤ ਹਦ ਤਕ ਘਟਾ ਲੈਂਦੇ ਹਨ ਪਰ ਨੀਂਦ ਦੇ ਘੱਟ ਹੋ ਜਾਣ ਦਾ ਉਸ ਦੇ ਸਰੀਰ ਉਪਰ ਕੋਈ ਵੀ ਅਸਰ ਨਹੀਂ ਪਿਆ ਕਰਦਾ। ਥੋੜ੍ਹੀ ਨੀਂਦ ਨਾਲ ਕੋਈ ਥਕੇਵਾਂ ਅਕੇਵਾਂ ਨਹੀਂ ਹੁੰਦਾ, ਕੋਈ ਬਿਮਾਰੀ - ਮਾਲੀ ਖੋਲੀਏ ਵਰਗੀ ਨਹੀਂ ਲਗਦੀ ਪਰ ਇਕ ਅਨੁਭਵ ਅੰਦਰ ਆ ਜਾਂਦਾ ਹੈ ਕਿ ਘੂਕ ਨੀਂਦ ਵਿਚ ਪਿਆ ਆਪਣੇ ਸਰੀਰ ਨੂੰ ਦੇਖਦਾ ਹੈ ਪਰ ਆਪ ਪੂਰਨ ਜਾਪ ਵਿਚ ਉਸ ਮਹਾਨ ਰਸ ਨੂੰ ਮਾਣ ਰਿਹਾ ਹੁੰਦਾ ਹੈ। ਇਰਦ-ਗਿਰਦ ਦਾ ਉਸ ਨੂੰ ਸਾਰਾ ਪਤਾ ਹੁੰਦਾ ਹੈ, ਆਪਣੇ ਸਰੀਰ ਨੂੰ ਵੀ ਦੇਖਦਾ ਹੈ। ਉਸ ਸਮੇਂ ਜੇ ਬਾਣੀ ਪੜ੍ਹਨ ਲੱਗੇ ਤਾਂ ਉਸ ਦੀ ਰਫਤਾਰ ਤਿੰਨ ਗੁਣਾਂ ਵਧ ਜਾਂਦੀ ਹੈ। ਤਿੰਨ ਘੰਟੇ ਦਾ ਪਾਠ ਇਕ ਘੰਟੇ ਵਿਚ ਕਰ ਲੈਂਦਾ ਹੈ। ਬਾਣੀ ਬਹੁਤ ਹੀ ਸਾਫ ਉਚਾਰਨ ਹੁੰਦੀ ਹੈ, ਉਸ ਵਿਚ ਕੋਈ ਗਲਤੀ ਨਹੀਂ ਹੁੰਦੀ। ਇਹ ਸੁਜਾਗ ਅਵਸਥਾ ਹੈ ਇਸ ਨੂੰ ਮਨੋਵਿਗਿਆਨੀ ਨਹੀਂ ਸਮਝ ਸਕਦੇ। ਮਨੋਵਿਗਿਆਨੀ ਇਸ ਨੂੰ ਬੇਸੁਰਤੀ ਦੀ ਅਵਸਥਾ ਆਖਦੇ ਹਨ ਕਿਉਂਕਿ ਉਨ੍ਹਾਂ ਨੇ ਇਹ ਅਵਸਥਾ ਮਾਣੀ ਨਹੀਂ, ਉਸ ਦਾ ਅਨੁਭਵ ਉਨ੍ਹਾਂ ਨੂੰ ਨਹੀਂ ਹੋਇਆ ਹੁੰਦਾ। ਬੰਦਗੀ ਕਰਨ ਵਾਲਿਆਂ ਨੂੰ ਇਸ ਦਾ ਅਨੁਭਵ ਹੋਇਆ ਕਰਦਾ ਹੈ, ਉਹ ਸਦਾ ਹੀ ਨਾਮ ਜਪਦੇ ਹਨ ਜਿਵੇਂ ਕਿ -

***ਅਹਿਨਿਸਿ ਜਾਗੈ ਨੀਦ ਨ ਸੋਵੈ॥ ਪੰਨਾ - 993***

ਪਰਮ ਸੰਤ ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਨੇ ਮੇਰੇ ਨਾਲ ਇਕ ਵਾਰੀ ਗੱਲ ਕਰਦਿਆਂ ਫੁਰਮਾਨ ਕੀਤਾ ਕਿ ਅਸੀਂ ਸਰੀਰ ਨੂੰ ਪੰਜ ਮਿੰਟ ਯੋਗਿਕ ਨੀਂਦ ਦਿਵਾ ਦਿੰਦੇ ਸੀ ਪਰ ਆਪ ਅਸੀਂ ਨਹੀਂ ਸੌਂਦੇ ਸੀ। ਇਹ ਇਕ ਅਵਸਥਾ ਹੁੰਦੀ ਹੈ -

***ਅਹਿਨਿਸਿ ਜਾਗੈ ਨੀਦ ਨ ਸੋਵੈ॥***
***ਸੋ ਜਾਣੈ ਜਿਸੁ ਵੇਦਨ ਹੋਵੈ॥***
***ਪ੍ਰੇਮ ਕੇ ਕਾਨ ਲਗੇ ਤਨ ਭੀਤਰਿ***
***ਵੈਦੁ ਕਿ ਜਾਣੈ ਕਾਰੀ ਜੀਉ॥***
***ਜਿਸ ਨੋ ਸਾਚਾ ਸਿਫਤੀ ਲਾਏ॥***
***ਗੁਰਮੁਖਿ ਵਿਰਲੇ ਕਿਸੈ ਬੁਝਾਏ॥***
***ਅੰਮ੍ਰਿਤ ਕੀ ਸਾਰ ਸੋਈ ਜਾਣੈ***
***ਜਿ ਅੰਮ੍ਰਿਤ ਕਾ ਵਾਪਾਰੀ ਜੀਉ॥ ਪੰਨਾ - 993***

ਇਹ ਜਾਪ ਨਾ ਤਾਂ ਸਰੀਰ ਉਪਰ ਕੋਈ ਅਸਰ ਪਾਇਆ ਕਰਦਾ ਹੈ, ਨਾ ਕੋਈ ਥਕੇਵਾਂ ਹੁੰਦਾ ਹੈ, ਇਹ ਅਹਿਨਿਸ ਜਾਗਣ ਦੀ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ, ਇਸ ਵਿਚ ਪੜ੍ਹੀ ਹੋਈ ਬਾਣੀ ਪੂਰਨ ਰੂਪ ਵਿਚ ਸ਼ੁੱਧ ਪੜ੍ਹੀ ਜਾਂਦੀ ਹੈ ਅਤੇ ਜਪੇ ਹੋਏ ਨਾਮ ਵਿਚ ਮਹਾਨ ਰਸ ਅਨੁਭਵ ਹੋਇਆ ਕਰਦਾ ਹੈ। ਇਹੋ ਅਵਸਥਾ ਹੈ ਜਿਸ ਸਮੇਂ ਸਰੀਰ ਦੇ ਸਾਰੇ ਸੈਲ ਦੋਸ਼ ਰਹਿਤ, ਪਰਮ ਪਵਿੱਤਰ ਹੋ ਜਾਇਆ ਕਰਦੇ ਹਨ। ਕੋਈ ਬੀਮਾਰੀ ਨੇੜੇ ਨਹੀਂ ਆਉਂਦੀ ਅਤੇ ਕੰਚਨ ਵਰਗੀ ਕਾਇਆਂ ਹੋ ਜਾਇਆ ਕਰਦੀ ਹੈ। ਕਾਇਆਂ ਵਿਚੋਂ ਆਪਣੇ ਆਪ ਸੁਗੰਧੀ, ਗੁਲਾਬ ਦੇ ਫੁਲਾਂ ਵਰਗੀ ਜਾਂ ਚੰਬੇਲੀ ਦੇ ਫੁਲਾਂ ਵਰਗੀ ਆਪਣੇ ਆਪ ਨੂੰ ਮਹਿਸੂਸ ਹੁੰਦੀ ਹੈ।

ਇਹ ਅਵਸਥਾ ਰਾਜਕੁਮਾਰੀ ਨੂੰ ਪ੍ਰਾਪਤ ਹੋ ਚੁਕੀ ਹੈ। ਅੱਜ ਜਿਸ ਵਕਤ ਉਹ ਪਲੰਘ ਤੇ ਬਿਰਾਜੀ, ਉਸ ਵੇਲੇ ਉਸ ਦੀ ਮਾਤਾ ਉਸ ਦੇ ਨੇੜੇ ਹੀ ਸੁੱਤੀ ਜਾਣ ਕੇ ਗੱਲਾਂ ਕਰ ਰਹੀ ਸੀ। ਰਾਜਕੁਮਾਰੀ ਹੈਰਾਨ ਸੀ ਕਿ ਉਹ ਸੁੱਤੇ ਪਏ ਸਰੀਰ ਨੂੰ ਵੀ ਦੇਖ ਰਹੀ ਹੈ, ਆਪਣੇ ਮਾਤਾ, ਪਿਤਾ ਦੀਆਂ ਗੱਲਾਂ ਵੀ ਸੁਣ ਰਹੀ ਹੈ। ਕਈ ਪ੍ਰੇਮੀ ਇਸ ਨੂੰ ਸੁਤ-ਅਨੀਂਦੀ ਅਵਸਥਾ ਵੀ ਆਖਦੇ ਹਨ। ਇਹ ਸੁਤ-ਅਨੀਂਦੀ ਅਵਸਥਾ ਨਹੀਂ ਹੋਇਆ ਕਰਦੀ, ਰੂਹ ਕਦੇ ਨਹੀਂ ਸੌਂਦੀ, ਸਦਾ ਜਾਗਦੀ ਹੈ। ਰੂਹ ਨੂੰ ਸਰੀਰਕ ਨੀਂਦ ਨਹੀਂ ਆਇਆ ਕਰਦੀ ਪਰ ਉਸ ਨੂੰ ਅਗਿਆਨ ਦੀ ਨੀਂਦ ਆ ਜਾਇਆ ਕਰਦੀ ਹੈ। ਅਗਿਆਨ ਦੀ ਨੀਂਦ ਵਿਚ ਆ ਕੇ ਉਹ ਸੰਸਾਰ ਦੇ ਸੁਪਨੇ ਵਿਚ ਉਲਝੀ ਰਹਿੰਦੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਵੇਂ ਰਾਤ ਦਾ ਸੁਪਨਾ ਹੁੰਦਾ ਹੈ ਇਵੇਂ ਹੀ ਇਹ ਸੰਸਾਰ ਵੀ ਸੁਪਨਾ ਹੀ ਹੈ।

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥ ਪੰਨਾ - 808***

***'ਚਲਦਾ'***

L L L L L L L

# ਅਮਰ ਕਥਾ

***ਸੰਤ ਵਰਿਆਮ ਸਿੰਘ ਜੀ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ।***

*(ਲੜੀ ਜੋੜਨ ਲਈ ਦੇਖੋ, ਨਵੰਬਰ ਅੰਕ, ਪੰਨਾ - 15 )*

ਸ਼ਾਨ -..........................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ।***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥***
***ਪੰਨਾ - 289***

***ਧਾਰਨਾ - ਸਾਵਣ ਆਇਆ ਸਖੀਏ,***
***ਮੋਰਾਂ ਨੇ ਰੁਣ ਝੁਣ ਲਾਇਆ - 4, 2***
***ਮੋਰਾਂ ਨੇ ਰੁਣ ਝੁਣ ਲਾਇਆ - 2***
***ਸਾਵਣ ਆਇਆ ਸਖੀਏ..........-2***

***ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥***
***ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥***
***ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥***
***ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥***
***ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥***
***ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥***
***ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥***
***ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥***
***ਪੰਨਾ - 557***

***ਧਾਰਨਾ - ਸਾਵਣ ਆਇਆ ਸਖੀਏ,***
***ਮੋਰਾਂ ਨੇ ਰੁਣ ਝੁਣ ਲਾਇਆ - 2***

***ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ॥***
***ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥***
***ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥***
***ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥***
***ਪੰਨਾ - 558***

***ਧਾਰਨਾ - ਮੈਂ ਰੋਵੰਦੀ ਸਭ ਜਗ ਰੁੰਨਾ,***
***ਰੁੰਨੜੇ ਵਣਹੁ ਪੰਖੇਰੂ ਜੀ - 2, 2***
***ਮੈਂ ਰੋਵੰਦੀ ਸਭ ਜਗ ਰੁੰਨਾ, ............2***

***ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥***
***ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥***
***ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥***
***ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥***
***ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ।।***
***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥***
***ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ॥***
***ਪੰਨਾ - 558***

ਸਾਧਸੰਗਤਿ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋ। ਜਿੰਨੇ ਕਦਮ ਕੋਈ ਚੱਲ ਕੇ ਆਉਂਦਾ ਹੈ, ਓਨਾਂ ਹੀ ਉਸਨੂੰ ਲਾਭ ਪ੍ਰਾਪਤ ਹੋਇਆ ਕਰਦਾ ਹੈ। ਸਾਵਣ ਦਾ ਮਹੀਨਾ ਹੈ ਤੇ ਇਸ ਮਹੀਨੇ ਦੇ ਅੰਦਰ ਜਿਸ ਨੂੰ ਗੁਰੂ ਦੇ ਮਿਲਾਪ ਦਾ ਚਾਅ ਹੋਵੇ ਉਸ ਦੇ ਅੰਦਰ ਇਕ ਹੂਕ ਉਠਿਆ ਕਰਦੀ ਹੈ, ਤੜਪ ਉਠਿਆ ਕਰਦੀ ਹੈ, ਵਿਛੋੜੇ ਦੀ ਤਾਬ ਨਾ ਲਿਆਉਣ ਵਾਲੇ ਦਿਲ ਵਿਚ ਧੂਹ ਪੈਂਦੀ ਹੈ, ਨੈਣਾਂ ਵਿਚ ਹੰਝੂਆਂ ਦੀ ਝੜੀ ਲਗਦੀ ਹੈ ਅਤੇ ਪਿਆਰ ਭਰੀ ਹੂਕ ਹਿਰਦੇ ਨੂੰ ਵਿਲੂੰਦਰਦੀ ਹੈ। ਪਿਆਰ ਕੁੱਠੀ ਜਿੰਦੜੀ ਨਾਲ ਜੋ ਬੀਤਦੀ ਹੈ ਉਹੋ ਹੀ ਜਾਣਦਾ ਹੈ। ਪੰਛੀ, ਬਨਸਪਤੀ, ਚਾਹੇ ਪਸ਼ੂ ਨੇ, ਚਾਹੇ ਇਸਤ੍ਰੀਆਂ ਨੇ, ਚਾਹੇ ਕੋਈ ਹੈ, ਸਾਰਿਆਂ ਦੇ ਮਨ ਖੁਸ਼ੀ ਨਾਲ ਉਛਲਣ ਲਗ ਪੈਂਦੇ ਨੇ। ਤੜਪ ਉਸੇ ਨੂੰ ਹੈ ਜਿਸ ਨੂੰ ਆਪਣੇ ਪਿਆਰੇ ਦਾ ਮਿਲਾਪ ਨਹੀਂ ਹੁੰਦਾ। ਉਸਦੇ ਵਿਰਲਾਪ ਨੂੰ ਹਿਰਦੇ ਵਿਚ ਅਨੁਭਵ ਕਰਕੇ ਬੋਲੋ -

***ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ॥***
***ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ॥***
***ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ।।***
***ਪੰਨਾ - 558***

ਨੀਂਦ ਦੇ ਵਿਚ ਉਡੀਕ ਕੀਤੀ ਜਾਂਦੀ ਹੈ ਕਿ ਸ਼ਾਇਦ ਦਿਖ ਜਾਏ ਸਾਨੂੰ; ਸਾਰੀਆਂ ਮਰਿਆਦਾਵਾਂ ਤੋੜ ਕੇ, ਬੇੜੀਆਂ ਨੂੰ ਤੋੜ ਕੇ ਸ਼ਾਇਦ ਸੁਪਨੇ ਵਿਚ ਆ ਕੇ ਦਰਸ਼ਨ ਦੇ ਦੇਵੇ ਤੇ ਸੁਪਨੇ ਵਿਚ ਮੈਂ ਉਸਨੂੰ ਜੀ ਭਰ ਕੇ ਪਿਆਰ ਕਰਾਂ। ਮੈਂ ਉਸ ਤੋਂ ਆਪਣਾ ਸਭ ਕੁਝ ਵਾਰਨ ਨੂੰ ਤਿਆਰ ਹਾਂ ਜੋ ਮੇਰੇ ਪਿਆਰੇ ਦੀ ਗੱਲ ਸੁਣਾ ਦੇਵੇ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥***
***ਪੰਨਾ - 558***

ਜਿਹੜਾ ਕੋਈ ਪਿਆਰੇ ਦੀ ਗੱਲ ਸੁਣਾਵੇ ਉਹਨੂੰ ਕੀ ਦਿਤਾ ਜਾਵੇ? ***'ਸੀਸ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ'*** ਬਿਨਾ ਸਿਰ ਤੋਂ ਸੇਵਾ ਕੀਤੀ ਜਾਵੇ; ਸਾਰਾ ਹੀ ਅਭਿਮਾਨ, ਆਪਣੀ ਹਉਂ, ਅੰਤਸ਼ਕਰਣ ਸਮੇਤ ਉਹਦੇ ਚਰਨਾਂ ਵਿਚ ਅਰਪਣ ਕੀਤੀ ਜਾਵੇ। ਸੋ ਇਸ ਤਰ੍ਹਾਂ ਦੇ ਨਾਲ ਸਾਵਣ ਦਾ ਮਹੀਨਾ ਚੱਲ ਰਿਹਾ ਹੈ, ਤਕਰੀਬਨ ਅੱਧਾ ਸਾਵਣ ਲੰਘ ਚੁਕਿਆ ਹੈ, ਬਾਰਸ਼ਾਂ ਬਹੁਤ ਨਾ ਪੈਣ ਕਰਕੇ ਮਨ ਉਦਾਸ ਹੋ ਰਹੇ ਸੀ, ਖੇਤੀਆਂ ਉਦਾਸ ਹੋ ਰਹੀਆਂ ਸੀ, ਗਰਮੀ ਬਹੁਤ ਵੱਧ ਰਹੀ ਸੀ ਤੇ ਲਗਦਾ ਸੀ ਕਿ ਸ਼ਾਇਦ ਮੌਨਸੂਨ ਆਵੇ ਹੀ ਨਾ। ਬਹੁਤ ਸੁਹਾਵਣਾ ਮੌਸਮ ਬਣਿਆ ਹੋਇਆ ਹੈ ਤੇ ਇਹਦੇ ਵਿਚ ਆਪਾਂ ਸਤਿਸੰਗ ਕਰ ਰਹੇ ਹਾਂ। ਅੱਜ ਸੌ ਨੰਬਰ ਵੀਡੀਓ ਫਿਲਮ ਮਹਾਰਾਜ ਜੀ ਦੀ ਅਪਾਰ ਕ੍ਰਿਪਾ ਦੇ ਨਾਲ ਸਾਡੇ ਸਾਮ੍ਹਣੇ ਬਣ ਰਹੀ ਹੈ ਤੇ ਪਿਛੇ ਬਹੁਤ ਸਾਰੀਆਂ ਵਿਚਾਰਾਂ ਹੋਈਆਂ ਨੇ ਤੇ ਇਕ ਵਿਚਾਰ ਅਜਿਹੀ ਚੱਲ ਰਹੀ ਸੀ ਕਿ ਗੁਰੂ ਨਾਨਕ ਪਾਤਸ਼ਾਹ ਸੁਲਤਾਨਪੁਰ ਮੋਦੀ ਦਾ ਕੰਮ ਕਰ ਰਹੇ ਨੇ ਤੇ ਆਪ

ਦੇ ਪਾਸ ਕੋਈ ਗਰੀਬ ਪ੍ਰੇਮੀ ਆ ਗਿਆ। ਉਸ ਨੇ ਬੇਨਤੀ ਕੀਤੀ ਕਿ ਮਹਾਰਾਜ! ਲੜਕੀ ਜੁਆਨ ਹੋ ਗਈ ਹੈ ਤੇ ਜੁਆਨ ਲੜਕੀ ਨੂੰ ਬਗੈਰ ਵਿਆਹਿਆਂ ਘਰ ਵਿਚ ਰਖਣਾ ਸਮਾਜ ਦੇ ਤੇ ਉਸ ਵੇਲੇ ਦੇ ਰਿਵਾਜਾਂ ਦੇ ਮੁਤਾਬਿਕ ਬਹੁਤ ਪਾਪ ਗਿਣਿਆ ਜਾਂਦਾ ਸੀ। ਜਿਸ ਘਰ ਦੇ ਅੰਦਰ 18 ਸਾਲ ਦੀ ਲੜਕੀ ਹੈ ਉਸ ਘਰ ਦਾ ਕੋਈ ਖਾਂਦਾ ਪੀਂਦਾ ਨਹੀਂ ਸੀ। ਸੋ ਮਹਾਰਾਜ! ਮੇਰੀ ਲੜਕੀ ਵਰ ਪ੍ਰਾਪਤ ਹੋ ਚੁੱਕੀ ਹੈ, ਮੇਰੇ ਕੋਲ ਕੋਈ ਪੈਸਾ ਨਹੀਂ ਹੈ, ਕ੍ਰਿਪਾ ਕਰੋ, ਮੇਰੀ ਮਦਦ ਕਰੋ। ਪਤਾ ਲੱਗਿਆ ਸੀ ਕਿ ਗੁਰੂ ਨਾਨਕ ਪਾਤਸ਼ਾਹ ਸਭ ਦੇ ਕਾਰਜ ਰਾਸ ਕਰਦੇ ਨੇ।

ਸੋ ਆਪ ਨੇ ਕਿਹਾ, "ਭਾਈ! ਲਿਖ ਦੇ ਜੋ ਕੁਛ ਚਾਹੀਦਾ ਹੈ ਤੈਨੂੰ।" ਸਾਰਾ ਕੁਛ ਲਿਖਾ ਦਿਤਾ ਜੋ ਸ਼ਹਿਰੋਂ ਲਿਆਉਣਾ ਸੀ। ਭਾਈ ਭਗੀਰਥ ਜੀ ਮਲਸੀਹਾਂ ਵਾਲੇ, ਜੋ ਸਿੱਖੀ ਦੇ ਦਾਇਰੇ ਵਿਚ ਆ ਚੁੱਕਿਆ ਸੀ, ਨੂੰ ਗੁਰੂ ਮਹਾਰਾਜ ਨੇ ਇਹ ਕਹਿ ਕੇ ਭੇਜਿਆ ਕਿ ਜਾਹ, ਲਾਹੌਰ ਜਾ ਕੇ ਸਮਾਨ ਲੈ ਆ ਪਰ ਇਕ ਰਾਤ ਤੋਂ ਵੱਧ ਨਾ ਠਹਿਰੀਂ। ਜੇ ਇਕ ਰਾਤ ਤੋਂ ਵੱਧ ਠਹਿਰਿਆ ਤਾਂ ਤੇਰੀ ਦਰਗਾਹ ਵਿਗੜ ਜਾਏਗੀ, ਤੇਰਾ ਅੱਗਾ ਵਿਗੜ ਜਾਏਗਾ। ਹੁਕਮ ਦੇ ਮੁਤਾਬਿਕ ਭਾਈ ਭਗੀਰਥ ਓਥੇ ਪਹੁੰਚਿਆ। ਸਾਰੀਆਂ ਚੀਜ਼ਾਂ ਮਿਲ ਗਈਆਂ ਤੇ ਇਕ ਚੂੜਾ ਤਿਆਰ ਨਹੀਂ ਸੀ ਤੇ ਭਾਈ ਮਨਸੁਖ ਜੋ ਵੱਡਾ ਵਪਾਰੀ ਸੀ, ਉਸ ਨੇ ਇਸ ਨੂੰ ਕਿਹਾ ਕਿ ਭਾਈ! ਚੂੜੇ ਵਾਸਤੇ ਇਕ ਦੋ ਦਿਨ ਠਹਿਰਨਾ ਪਏਗਾ। ਭਾਈ ਭਗੀਰਥ ਨੇ ਕਿਹਾ, "ਨਹੀਂ ਸ਼ਾਹ ਜੀ! ਮੈਂ ਠਹਿਰ ਨਹੀਂ ਸਕਦਾ ਕਿਉਂਕਿ ਮੈਨੂੰ ਹੁਕਮ ਨਹੀਂ ਹੈ ਇਥੇ ਠਹਿਰਨ ਦਾ। ਜੇ ਮੈਂ ਠਹਿਰ ਗਿਆ ਮੇਰਾ ਅੱਗਾ ਵਿਗੜ ਜਾਏਗਾ।" ਭਾਈ ਮਨਸੁਖ ਇਕ ਦਮ ਚੌਂਕ ਉਠਿਆ ਕਿਉਂਕਿ ਉਹ ਆਪ ਜਗਿਆਸੂ ਸੀ, ਕਹਿਣ ਲੱਗਿਆ, "ਹੈ ਕੋਈ ਸੰਸਾਰ ਦੇ ਅੰਦਰ ਜਿਸ ਦਾ ਹੁਕਮ ਨਾ ਮੰਨਣ ਕਰਕੇ ਅੱਗਾ ਵਿਗੜ ਜਾਏਗਾ? ਤੂੰ ਕਿਸੇ ਬਾਦਸ਼ਾਹ ਦਾ ਨੌਕਰ ਐਂ?" ਇਸ ਨੇ ਕਿਹਾ ਕਿ ਜੇ ਬਾਦਸ਼ਾਹ ਦਾ ਹੁੰਦਾ, ਮੈਨੂੰ ਕੋਈ ਪਰਵਾਹ ਨਹੀਂ ਸੀ।

"ਫੇਰ ਕਿਸੇ ਹੋਰ ਕਾਰਿੰਦੇ ਦਾ ਨੌਕਰ ਹੈਂ?"

"ਨਾ, ਮੈਂ ਤਾਂ ਗੁਰੂ ਨਾਨਕ ਪਾਤਸ਼ਾਹ ਦਾ ਇਕ ਅਦਨਾ ਜਿਹਾ ਗੋਲਾ ਹਾਂ।"

"ਐਸਾ ਕੋਈ ਹੈ ਜਿਹੜਾ ਸੱਚੇ ਰਾਹ ਤੇ ਚਲਦਾ ਹੋਵੇ?"

ਸਾਰੀ ਰਾਤ ਬੀਤ ਗਈ ਤੇ ਭਾਈ ਭਗੀਰਥ ਨੇ ਆਪਣਾ ਸਾਰਾ ਤਜਰਬਾ ਨਾਮ ਜਪਣ ਦਾ ਤੇ ਬਾਕੀ ਗੁਰੂ ਨਾਨਕ ਪਾਤਸ਼ਾਹ ਦੀ ਜੋ ਰਹੁਰੀਤ ਸੀ, ਦੱਸੀ। ਉਸ ਨੇ ਇਕ ਗੱਲ ਕਹੀ ਕਿ ਜੇ ਚੂੜਾ ਨਾ ਮਿਲਿਆ, ਇਹ ਭੀ ਹੁਕਮ ਅਦੂਲੀ ਦੇ ਬਰਾਬਰ ਹੈ। ਭਾਈ ਭਗੀਰਥ ਦੀ ਅਜਿਹੀ ਹਾਲਤ ਵੇਖ ਕੇ ਮਨਸੁਖ ਜੀ ਨੇ ਕਿਹਾ ਕਿ ਪਿਆਰਿਆ! ਮੇਰੇ ਘਰ ਚੂੜਾ ਪਿਆ ਹੈ, ਉਹ ਲੈ ਕੇ ਮੈਂ ਭੀ ਤੇਰੇ ਨਾਲ ਅਜਿਹੇ ਗੁਰੂ ਦੇ ਦਰਸ਼ਨ ਕਰਨ ਲਈ ਚਲਦਾ ਹਾਂ, ਜਿਸ ਦੇ ਹੁਕਮ ਨੂੰ ਨਾ ਮੰਨ ਕੇ ਦਰਗਾਹ ਵਿਗੜ ਜਾਂਦੀ ਹੈ। ਜੇ ਮੇਰੀ ਤਸੱਲੀ ਹੋ ਗਈ ਫੇਰ ਮੈਂ ਆਪਣੇ ਦਿਲ ਦਾ ਸੌਦਾ ਭੀ ਓਥੇ ਹੀ ਕਰ ਆਉਣਾ ਹੈ ਕਿਉਂਕਿ ਮੈਨੂੰ ਹਾਲੇ ਤਕ ਕੋਈ ਖਰੀਦਦਾਰ ਨਹੀਂ ਮਿਲਿਆ ਜਿਹਦੇ ਚਰਨਾਂ ਵਿਚ ਆਪਣਾ ਸੀਸ ਭੇਟ ਕਰ ਦੇਵਾਂ। ਭਾਈ ਭਗੀਰਥ ਕਹਿਣ ਲੱਗਿਆ, "ਇਹ ਗੱਲ ਚੰਗੀ ਤਾਂ ਨਹੀਂ ਹੁੰਦੀ ਪਰ ਤੂੰ ਕਰ ਲਈ, ਇਹ ਤਾਂ ਮਾਮੂਲੀ ਗੱਲਾਂ ਹੁੰਦੀਆਂ ਨੇ। ਪਰ ਮਹਾਂਪੁਰਸ਼ਾਂ ਦਾ ਅੰਤਵਾਰਾ ਨਹੀਂ ਲਈਦਾ, ਸ਼ਰਧਾ ਧਾਰ ਕੇ ਹੀ ਘਰੋਂ ਚੱਲੋ।"

ਸੋ ਇਸ ਤਰ੍ਹਾਂ ਦੇ ਨਾਲ ਜਦ ਸੁਲਤਾਨਪੁਰ ਆਏ ਤਾਂ ਗੁਰੂ ਨਾਨਕ ਪਾਤਸ਼ਾਹ ਨੇ ਫੁਰਮਾਨ ਕੀਤਾ ਕਿ ਭਾਈ ਭਗੀਰਥ ਸੌਜ ਲੈ ਆਇਆ ਹੈਂ, ਸੌਦਾ ਲੈ ਆਇਆ ਹੈਂ ਤੇ ਨਾਲ ਹੀ ਭਾਈ ਮਨਸੁਖ ਨੂੰ ਲੈ ਆਇਐਂ? ਮਨਸੁਖ ਨੇ ਮਨ ਵਿਚ ਧਾਰਿਆ ਸੀ ਕਿ ਗੁਰੂ ਨਾਨਕ ਪਾਤਸ਼ਾਹ ਮੈਨੂੰ ਨਾਉਂ ਲੈ ਕੇ ਬੁਲਾਉਣ ਤੇ ਮੇਰੇ ਅੰਦਰ ਦੀ ਗੱਲ ਦੱਸਣ। ਉਸੇ ਵੇਲੇ ਚਰਨਾਂ ਤੇ ਢਹਿ ਪਿਆ। ਗੁਰੂ ਨਾਨਕ ਪਾਤਸ਼ਾਹ ਨੇ ਨਾਮ ਦੀ ਦਾਤ ਦਿਤੀ। ਮੁੜ ਕੇ ਨਹੀਂ ਗਿਆ ਫੇਰ, ਤਿੰਨ ਸਾਲ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਰਿਹਾ। ਸਾਰਾ ਪਿੱਛਾ ਭੁੱਲ ਕੇ ਦਿਨ ਰਾਤ ਭਜਨ ਬੰਦਗੀ ਕਰਕੇ ਐਸੀ ਅਵਸਥਾ ਨੂੰ ਪਹੁੰਚ ਗਿਆ ਜਿਸ ਨੂੰ ਸਹਿਜ ਸਮਾਧ ਕਹਿੰਦੇ ਨੇ, ਸੁੰਨ ਮੰਡਲ ਕਹਿੰਦੇ ਨੇ–

***ਅਨਹਤ ਸੁੰਨਿ ਰਤੇ ਸੇ ਕੈਸੇ।।***
***ਜਿਸ ਤੇ ਉਪਜੇ ਤਿਸ ਹੀ ਜੈਸੇ॥ ਪੰਨਾ – 943***

ਸੋ ਭਾਇਆ ਹੋਇਆ ਸੇਵਕ ਬਣ ਗਿਆ –

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥***
***ਪੰਨਾ – 855***

ਪੂਰੇ ਪਦ ਦੀ ਪ੍ਰਾਪਤੀ ਹੋ ਕੇ, ਹੁਣ ਗੁਰੂ ਨਾਨਕ ਪਾਤਸ਼ਾਹ ਨੂੰ ਦਰਗਾਹੋਂ ਸੰਦੇਸ਼ਾ ਆ ਗਿਆ ਕਿ ਜਿਸ ਕੰਮ ਵਾਸਤੇ ਆਪ ਨੂੰ ਭੇਜਿਆ ਸੀ, ਦੁਨੀਆਂ ਦੇ ਵਿਚ ਬੇਅੰਤ ਭਰਮ ਦੇ, ਕਰਮਕਾਂਡ ਦੇ ਬੱਦਲ ਛਾਏ ਹੋਏ ਨੇ, ਕਿਸੇ ਜਗਿਆਸੂ ਨੂੰ ਕੋਈ ਰਸਤਾ ਨਹੀਂ ਲੱਭ ਰਿਹਾ। ਐਨੇ ਵੱਖ-ਵੱਖ ਰਸਤੇ, ਮਤ ਮਤਾਂਤਰ ਹੋ ਗਏ ਕਿ ਆਦਮੀ ਭੁੱਲ ਭੁਲਈਆਂ ਦੇ ਵਿਚ ਪੈ ਕੇ ਦੁਖੀ ਹੋ ਰਹੇ ਨੇ। ਕੋਈ ਕਿਸੇ ਦੀ ਪੂਜਾ ਕਰ ਰਿਹਾ ਹੈ, ਕੋਈ ਕਿਸੇ ਦੀ ਕਰ ਰਿਹਾ ਹੈ ਤੇ ਜੋ ਸਾਰਿਆਂ ਦਾ ਕਰਤਾ ਧਰਤਾ ਅਕਾਲ ਪੁਰਖ ਵਾਹਿਗੁਰੂ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ ਉਹਦੇ ਵਲੋਂ ਸਾਰਿਆਂ ਦਾ ਧਿਆਨ ਉਕ ਚੁੱਕਿਆ ਹੈ। ਕਿਸੇ ਨੂੰ ਨਹੀਂ ਪਤਾ ਲਗਦਾ ਕਿ ਪ੍ਰਮੇਸ਼ਰ ਕੌਣ ਹੈ, ਕਿਥੇ ਰਹਿੰਦਾ ਹੈ, ਕਿਵੇਂ ਉਸਦੀ ਪ੍ਰਾਪਤੀ ਹੁੰਦੀ ਹੈ। ਉਸ ਵੇਲੇ ਮਹਾਰਾਜ ਜੀ ਨੇ ਵੇਈ ਨਦੀ ਦੇ ਅੰਦਰ ਚੁੱਭੀ ਮਾਰੀ। ਸਾਰਿਆਂ ਨੂੰ ਵਿਦਾ ਕਰ ਦਿਤਾ। ਕੌਤਕ ਰਚਿਆ। ਉਸ ਵੇਲੇ ਭਾਈ ਮਨਸੁਖ ਦੇ ਨੈਣਾਂ ਵਿਚ ਜਲ ਹੈ, ਬਹੁਤ ਬੈਰਾਗ ਵਿਚ ਹੈ, ਬਿਰਹੋਂ ਹੈ ਕਿਉਂਕਿ ਵਿਛੋੜਾ ਬਹੁਤ ਔਖਾ ਹੋਇਆ ਕਰਦਾ ਹੈ, ਸਾਧਸੰਗਤ ਜੀ। ਜਿਸ ਦਾ ਸੱਚਾ ਪਿਆਰ ਹੁੰਦਾ ਹੈ, ਉਹਨੂੰ ਵਿਛੁੜਨਾ ਬਹੁਤ ਔਖਾ ਹੋ ਜਾਇਆ ਕਰਦਾ ਹੈ। ਜੀਅ ਨਹੀਂ ਕਰਦਾ। ਇਕ ਪਾਸੇ ਪਿਆਰ ਹੈ, ਇਕ ਪਾਸੇ ਹੁਕਮ ਹੈ। ਹੁਕਮ ਮੰਨਣ ਵਿਚ ਕਲਿਆਣ ਹੈ, ਪਿਆਰ ਨੂੰ ਆਪਣੇ ਅੰਦਰ ਹੀ ਸਮਾਅ ਜਾਣ ਵਿਚ ਮਜ਼ਬੂਰ ਹੈ ਤੇ ਹੁਕਮ ਦੇ ਅਧੀਨ ਮਹਾਰਾਜ ਜੀ ਪਾਸੋਂ ਵਿਦਾ ਹੁੰਦਾ ਹੈ ਤੇ ਨਾਲ ਹੀ ਅਰਦਾਸ ਕਰਦਾ ਹੈ; ਇਸ ਤਰ੍ਹਾਂ ਪੜ੍ਹੋ ਸਾਰੇ –

***ਧਾਰਨਾ – ਨਾ ਵਿਸਰੋ ਮਹਾਰਾਜ,***
***ਹੀਏ ਤੇ ਨਾ ਵਿਸਰੋ – 4***

***ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ॥***
***ਪੰਨਾ - 824***

ਭਾਈ ਮਨਸੁਖ ਬੇਨਤੀਆਂ ਕਰਦਾ ਹੈ।

***ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ॥***
***ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ॥***
***ਅਪੁਨੀ ਬਿਧਿ ਆਪਿ ਜਨਾਵਹੁ॥***
***ਹਰਿ ਜਨ ਮੰਗਲ ਗਾਵਹੁ॥ ਪੰਨਾ - 617***

ਤਿੰਨ ਸਾਲ ਗੁਰੂ ਨਾਨਕ ਪਾਤਸ਼ਾਹ ਦੇ ਪਾਸ ਰਹਿ ਕੇ ਆਪਣੇ ਕਾਰਜ ਦੇ ਵਿਚ ਫੇਰ ਜਾ ਲਗਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਭਾਈ ਮਨਸੁਖ! ਜੋ ਸਿੱਖ ਗੁਰੂ ਦੇ ਨਾਲ ਜੁੜ ਗਿਆ, ਗੁਰੂ ਉਸ ਤੋਂ ਕਦੇ ਵਿਛੜਿਆ ਨਹੀਂ ਕਰਦਾ, ਹਰ ਵਕਤ ਉਸਦੀ ਸੰਭਾਲ ਕਰਦਾ ਹੈ।

***ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥***
***ਸੇਵਕ ਕਉ ਗੁਰੁ ਸਦਾ ਦਇਆਲ॥ ਪੰਨਾ - 286***

ਉਹ ਦਿਆਲ ਰਹਿੰਦਾ ਹੈ। ਤੂੰ ਬੰਦਗੀ ਕਰੀਂ, ਜਿਸ ਥਾਂ ਜਾਏਂਗਾ, ਉਨ੍ਹਾਂ ਨੂੰ ਵੀ ਬੰਦਗੀ ਕਰਨ ਲਾਈਂ ਕਿਉਂਕਿ ਬੰਦਗੀ ਕਰਨ ਵਾਲੇ ਪੁਰਸ਼ ਜੇ ਇਕ ਥਾਂ ਤੇ ਬੈਠੇ ਰਹਿਣ ਤਾਂ ਓਹਨਾਂ ਲਈ ਵਾਤਾਵਰਣ ਤਾਂ ਸ਼ੁੱਧ ਹੋ ਜਾਇਆ ਕਰਦਾ ਹੈ ਪਰ ਜੇ ਦੂਰ-ਦਰਾਜ਼ ਚਲੇ ਜਾਣ ਤਾਂ ਜਿਥੇ ਜਾਣਗੇ ਓਥੇ ਹੀ ਸੰਗਤਾਂ ਬਣਾ ਲਿਆ ਕਰਦੇ ਨੇ।

ਗੁਰੂ ਨਾਨਕ ਪਾਤਸ਼ਾਹ ਇਕ ਨਗਰ ਵਿਚ ਗਏ। ਨਗਰ ਵਾਲਿਆਂ ਨੇ ਬੈਠਣ ਨਾ ਦਿਤਾ ਤੇ ਕੋਈ ਥਾਂ ਨਾ ਦਿਤੀ, ਜਲ ਪਾਣੀ ਵੀ ਨਾ ਦਿਤਾ ਤੇ ਇਥੋਂ ਤਕ ਕਿਹਾ ਕਿ ਤੁਸੀਂ ਇਥੇ ਠਹਿਰ ਨਹੀਂ ਸਕਦੇ, ਦਰਖਤਾਂ ਥੱਲੇ ਵੀ ਨਹੀਂ ਪੈ ਸਕਦੇ, ਛੇਤੀਂ ਚਲੇ ਜਾਓ ਏਥੋਂ। ਗੁਰੂ ਨਾਨਕ ਪਾਤਸ਼ਾਹ ਨੇ ਉਨ੍ਹਾਂ ਨੂੰ ਬਚਨ ਕੀਤਾ ਕਿ ਚੰਗਾ ਭਾਈ! ਤੁਸੀਂ ਵਸਦੇ ਰਹੋ ਤੇ ਅੱਗੇ ਚਲੇ ਗਏ। ਅੱਗੇ ਗਏ ਇਕ ਨਗਰ ਵਿਚ, ਤਾਂ ਉਥੇ ਬੜੀ ਸੇਵਾ ਹੋ ਰਹੀ ਹੈ। ਇਕ ਤੋਂ ਇਕ ਵਧ ਕੇ ਸੇਵਾ ਕਰਦੇ ਨੇ, ਬੰਦਗੀ ਕਰਦੇ ਨੇ, ਨਾਮ ਜਪਦੇ ਨੇ। ਆਪ ਦੀ ਬਹੁਤ ਸੇਵਾ ਕੀਤੀ। ਕੀਰਤਨ ਸਰਵਣ ਕੀਤਾ ਅਤੇ ਆਪ ਦੇ ਪ੍ਰਵਚਨ ਬਹੁਤ ਧਿਆਨ ਨਾਲ ਇਕਾਗਰ ਚਿੱਤ ਹੋ ਕੇ ਸੁਣਦੇ ਰਹੇ। ਜਦੋਂ ਆਪ ਚੱਲਣ ਲੱਗੇ ਤਾਂ ਅਸੀਸ ਦਿਤੀ ਕਿ ਤੁਸੀਂ ਭਾਈ ਉਜੜ ਜਾਓ। ਮਰਦਾਨਾ ਹੈਰਾਨ ਹੋ ਗਿਆ ਤੇ ਕਹਿਣ ਲੱਗਾ, "ਪਾਤਸ਼ਾਹ! ਮੇਰੀ ਸਮਝ ਤੋਂ ਬਾਹਰ ਦੀ ਗੱਲ ਹੋ ਗਈ। ਜਿਨ੍ਹਾਂ ਨੇ ਆਪ ਨੂੰ ਬੈਠਣ ਨਹੀਂ ਦਿਤਾ, ਉਨ੍ਹਾਂ ਨੂੰ ਆਪ ਜੀ ਨੇ ਅਸੀਸ ਦਿਤੀ ਕਿ ਵਸਦੇ ਰਹੋ ਤੇ ਜਿਨ੍ਹਾਂ ਨੇ ਤਨ ਮਨ ਧਨ ਨਾਲ ਸੇਵਾ ਕੀਤੀ, ਉਨ੍ਹਾਂ ਨੂੰ ਆਪ ਨੇ ਇਹ ਕਹਿ ਦਿਤਾ ਕਿ ਇਥੋਂ ਉਜੜ ਜਾਓ। ਗੁਰੂ ਨਾਨਕ ਪਾਤਸ਼ਾਹ ਨੇ ਕਿਹਾ, "ਮਰਦਾਨਿਆ! ਅਸੀਂ ਕਿਹਾ ਸੀ ਵਸਦੇ ਰਹੋ ਕਿਉਂਕਿ ਉਹ ਬਦਬੂ ਵਾਲੇ ਜੀਵਨ ਸਨ, ਬਹੁਤ ਬੁਰੇ ਜੀਵਨ ਸਨ, ਪ੍ਰਮੇਸ਼ਰ ਤੋਂ ਭੁੱਲੇ ਹੋਏ, ਨਾਸਤਿਕ, ਸਾਕਤ, ਬੇਮੁਖ, ਮਨਮੁਖ, ਦੁਨੀਆਂ ਭਰ ਦੀਆਂ ਬੁਰਿਆਈਆਂ ਉਨ੍ਹਾਂ ਵਿਚ ਸਮਾਈਆਂ ਹੋਈਆਂ ਨੇ। ਉਹ ਇਸ ਤਰ੍ਹਾਂ ਸਮਝ ਲਓ ਜਿਵੇਂ ਛੂਤ ਦੀ ਬਿਮਾਰੀ ਨੂੰ ਅਸੀਂ ਇਕ ਥਾਂ ਬੰਦ ਕਰ ਦੇਈਏ। ਉਹ ਛੂਤ ਦੀ ਬਿਮਾਰੀ ਸੀ, ਜਿਥੇ ਉਨ੍ਹਾਂ ਨੇ ਜਾਣਾ ਸੀ, ਓਥੇ ਨਾਸਤਿਕਤਾ ਫੈਲਾਉਣੀ ਸੀ, ਬਦਅਮਨੀ ਫੈਲਾਉਣੀ ਸੀ, ਬੇ-ਮਰਿਆਦਾ ਫੈਲਾਉਣੀ ਸੀ ਤੇ ਅਸੀਂ ਇਸ ਕਰਕੇ ਕਿਹਾ ਸੀ ਕਿ ਤੁਸੀਂ ਇਥੇ ਹੀ ਸੀਮਤ ਰਹੋ, ਇਥੇ ਹੀ ਬੰਦ ਰਹੋ। ਮਰਦਾਨਿਆ! ਜਦੋਂ ਆਪਾਂ ਹੁਣ ਤੁਰੇ ਹਾਂ, ਇਨ੍ਹਾਂ ਸਾਰੇ ਬੰਦਿਆਂ ਦੇ ਵਿਚ ਪਿਆਰ ਹੈ, ਤਾਕਤਾਂ ਹਨ। ਜਿਥੇ ਵੀ ਇਹ ਜਾਣਗੇ ਓਥੇ ਆਪਣੀਆਂ ਸੰਗਤਾਂ ਬਣਾ ਲੈਣਗੇ। ਇਥੋਂ ਦਾ ਹਰ ਬੰਦਾ ਜਿਥੇ ਵੀ ਜਾਏਗਾ, ਆਪਣਾ ਆਲਾ ਦੁਆਲਾ ਪ੍ਰੇਮ ਵਾਲਾ ਕਾਇਮ ਕਰ ਲਏਗਾ, ਸੱਚ ਦਾ ਢੰਡੋਰਾ ਦਏਗਾ, ਸੱਚ ਦੀ ਸੋਝੀ ਦਏਗਾ। ਮਰਦਾਨਿਆ! ਐਸੇ ਬੰਦਿਆਂ ਦਾ ਇਕ ਥਾਂ ਰਹਿਣਾ ਠੀਕ ਨਹੀਂ ਹੁੰਦਾ ਤੇ ਇਹ ਦੂਰ ਦਰਾਜ਼ ਤਕ ਫੈਲ ਜਾਣੇ ਚਾਹੀਦੇ ਹਨ। ਇਸ ਕਰਕੇ ਅਸੀਂ ਇਨ੍ਹਾਂ ਨੂੰ ਇਹ ਜੋ 'ਉਜੜ ਜਾਓ' ਕਿਹਾ ਸੀ, ਇਹ ਇਕ ਵਰ ਦਿਤਾ ਹੈ।" ਸੋ ਇਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਜੀ ਕਹਿਣ ਲੱਗੇ, "ਭਾਈ ਮਨਸੁਖ! ਜਿਥੇ ਤੂੰ ਜਾਵੇਂ ਉਥੇ ਸੰਗਤਾਂ ਤਿਆਰ ਕਰੀਂ। ਆਪ ਬੰਦਗੀ ਕਰੀਂ, ਗੁਰੂ ਘਰ ਦੀ ਰਹੁ-ਰੀਤ ਮਰਿਆਦਾ ਜੋ ਵੀ ਹੈ ਉਹਨੂੰ ਪ੍ਰਚਲਤ ਕਰੀਂ ਤੇ ਭੁਲੇ ਭਟਕਿਆਂ ਨੂੰ ਪ੍ਰਮੇਸ਼ਰ ਦਾ ਗਿਆਨ ਕਰਾਈਂ।" ਸੋ ਇਸ ਤਰ੍ਹਾਂ ਦੇ ਨਾਲ ਭਾਈ ਮਨਸੁਖ ਜਾ ਕੇ ਆਪਣੇ ਕਾਰੋਬਾਰ ਵਿਚ ਰੁਝ ਗਿਆ। ਬਹੁਤ ਸਮਾਂ ਲੰਘ ਗਿਆ। ਗੁਰੂ ਮਹਾਰਾਜ ਜੀ ਪਹਿਲੀ ਉਦਾਸੀ ਤੋਂ ਬਾਅਦ ਵਾਪਸ ਆ ਗਏ। ਕਿੰਨੇ ਹੀ ਸਾਲ ਲੰਘ ਗਏ ਤੇ ਉਸ ਤੋਂ ਬਾਅਦ ਇਕ ਦਿਨ ਆਪ ਸਹਿਜ ਸੁਭਾਅ ਬਿਰਾਜੇ ਹੋਏ ਨੇ। ਦੁਨੀਆਂ ਨੂੰ ਭੁਲੇਖਾ ਹੁੰਦਾ ਹੈ ਕਿ ਸੰਤ ਸੁੱਤੇ ਪਏ ਨੇ। ਜੋ ਪੂਰਨ ਮਹਾਤਮਾ ਨੇ, ਉਹ ਸੌਂਦੇ ਨਹੀਂ ਕਦੇ ਵੀ।

ਇਕ ਵਾਰੀ ਮਹਾਰਾਜ ਜੀ (ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ) ਪਾਸ ਬਚਨ ਚੱਲਿਆ। ਮਹਾਰਾਜ ਜੀ ਨੇ ਕੁਦਰਤੀ ਫੁਰਮਾਨ ਕਰ ਦਿਤਾ ਕਿ ਭਾਈ! ਅਸੀਂ ਰਾਤ ਨੂੰ ਸੌਂਦੇ ਨਹੀਂ ਹਾਂ। ਤੇ ਮੈਂ ਕਹਿ ਦਿਤਾ ਕਿ ਮਹਾਰਾਜ! ਤੁਸੀਂ ਮੰਜੇ ਤੇ ਬੈਠੇ ਹੁੰਦੇ ਓਂ? ਮਹਾਰਾਜ ਜੀ ਨੇ ਕਿਹਾ ਕਿ ਮੰਜੇ ਤੇ ਸਾਡਾ ਸਰੀਰ ਹੁੰਦਾ ਹੈ ਪਰ ਅਸੀਂ ਨਹੀਂ ਹੁੰਦੇ। ਮੈਂ ਪੁਛਿਆ ਕਿ ਮਹਾਰਾਜ ਜੀ! ਤੁਸੀਂ ਕਿਥੇ ਹੁੰਦੇ ਓਂ? ਆਪ ਨੇ ਕਿਹਾ ਕਿ ਅਸੀਂ ਦੂਰ ਦਰਾਜ਼ ਜਿਥੇ ਕੋਈ ਯਾਦ ਕਰਦਾ ਹੈ, ਕਿਸੇ ਨੂੰ ਅਸੀਂ ਸੁਪਨੇ ਵਿਚ ਦਰਸ਼ਨ ਦਿੰਦੇ ਹਾਂ, ਕਿਸੇ ਦੀ ਅਸੀਂ ਜਾ ਕੇ ਕਾਰਜ ਵਿਚ ਸਹਾਇਤਾ ਕਰਦੇ ਹਾਂ। ਜਿਹੋ ਜਿਹੀ ਕਿਸੇ ਦੀ ਭਾਵਨਾ ਹੁੰਦੀ ਹੈ ਉਸ ਤਰ੍ਹਾਂ ਹੋ ਜਾਇਆ ਕਰਦਾ ਹੈ। ਸਾਨੂੰ ਜਾਗਦਿਆਂ ਨਾਲੋਂ, ਜਦੋਂ ਅਸੀਂ ਆਰਾਮ ਕਰਕੇ ਸਰੀਰ ਵਿਚੋਂ ਨਿਕਲਦੇ ਹਾਂ, ਉਸ ਵੇਲੇ ਬਹੁਤਾ ਕੰਮ ਹੁੰਦਾ ਹੈ। ਤੀਸਰਾ ਸਵਾਲ ਮੈਂ ਫੇਰ ਕਰ ਦਿਤਾ। ਮੈਂ ਕਿਹਾ, "ਮਹਾਰਾਜ ਜੀ! ਫੇਰ ਤੁਸੀਂ ਸਰੀਰ ਦੇ ਵਿਚ ਆਉਂਦੇ ਕਿਵੇਂ ਹੋ ਜਦ ਤੁਸੀਂ ਚਲੇ ਗਏ?" ਤਾਂ ਉਨ੍ਹਾਂ ਨੇ ਬੜੇ ਭੇਤ ਦੀ ਗੱਲ ਦੱਸੀ। ਕਹਿਣ ਲੱਗੇ, "ਇਕ ਸਿਲਵਰ ਕਾਡ (cord) ਹੁੰਦੀ ਹੈ, ਇਕ ਤਾਰ ਹੁੰਦੀ ਹੈ ਰੋਸ਼ਨੀ ਦੀ। ਉਹ ਰੋਸ਼ਨੀ ਦੀ ਤਾਰ ਦੇ ਨਾਲ ਸਰੀਰ ਦਾ ਕੁਨੈਕਸ਼ਨ ਜੁੜਿਆ ਰਹਿੰਦਾ ਹੈ, ਇਸ ਕਰਕੇ ਸੰਤਾਂ ਮਹਾਂਪੁਰਸ਼ਾਂ ਨੂੰ ਕਦੇ ਆਵਾਜ਼ ਮਾਰ ਕੇ ਜਗਾਉਣਾ ਨਹੀਂ ਚਾਹੀਦਾ। ਹੌਲੀ ਹੌਲੀ ਕੋਈ ਚੀਜ਼ ਦਾ ਐਸਾ ਇੰਤਜ਼ਾਮ ਹੋਵੇ ਜਿਸ ਦੇ ਨਾਲ ਆਹਿਸਤਾ ਆਹਿਸਤਾ ਉਹ ਜਾਗ ਪੈਣ, ਸਰੀਰ ਵਿਚ ਆ ਜਾਣ। ਜੇ ਉਹ ਸਿਲਵਰ ਕਾਡ (cord) ਟੁੱਟ ਜਾਵੇ ਤਾਂ ਫੇਰ ਇਹ ਬਾਹਰ ਰਹਿ ਜਾਇਆ ਕਰਦੇ ਨੇ।

ਸੋ ਗੁਰੂ ਨਾਨਕ ਪਾਤਸ਼ਾਹ ਮਹਾਰਾਜ ਕੇਵਲ ਦੇਖਣ ਵਾਸਤੇ ਬਿਰਾਜਮਾਨ ਨੇ ਤੇ ਉਸ ਵੇਲੇ ਮਾਤਾ ਤ੍ਰਿਪਤਾ ਜੀ

ਨੇ ਦਾਸੀ ਨੂੰ ਕਿਹਾ ਕਿ ਤੁਲਸਾਂ! ਜਾਹ, ਮੈਂ ਪਰਸ਼ਾਦਾ ਲਾਹ ਲਿਆ ਹੈ, ਨਾਨਕ ਜੀ ਨੂੰ ਬੁਲਾ ਕੇ ਲਿਆ, ਔਹ ਸਾਮ੍ਹਣੇ ਚਾਰਪਾਈ ਤੇ ਬਿਰਾਜੇ ਹੋਏ ਨੇ। ਸੋ ਉਹ ਉਥੇ ਚਲੀ ਗਈ, ਜਦ ਜਾ ਕੇ ਦੇਖਿਆ ਤਾਂ ਹੌਂਸਲਾ ਨਾ ਪਿਆ। ਗੁਰੂ ਨਾਨਕ ਜੀ ਦੇ ਦਰਸ਼ਨ ਕੀਤੇ। ਜਿਸ ਨੇ ਵੀ ਗੁਰੂ ਨਾਨਕ ਦੇ ਦਰਸ਼ਨ ਕੀਤੇ ਨੇ, ਆਪਣੇ ਆਪ ਹੀ ਉਹਨੂੰ ਗਿਆਨ ਹੋ ਜਾਂਦਾ ਸੀ ਕਿਉਂਕਿ ਪ੍ਰਭਾਵ ਹੀ ਐਨਾ ਸੀ। ਆਪ ਅਕਾਲ ਪੁਰਖ, ਗੁਰੂ ਰੂਪ ਧਾਰ ਕੇ ਗੁਰੂ ਨਾਨਕ ਰੂਪ ਵਿਚ ਪ੍ਰਗਟ ਹੋਏ ਹੋਏ ਸਨ। ਸੋ ਉਹ ਇਹ ਗੱਲ ਸਮਝ ਗਈ, ਉਸ ਨੇ ਚਰਨ ਦੇ ਅੰਗੂਠੇ ਨਾਲ ਆਪਣਾ ਮਸਤਕ ਲਾ ਦਿਤਾ ਕਿ ਇਸ ਤਰ੍ਹਾਂ ਦੀ ਛੋਹ ਨਾਲ ਜਾਗ ਪੈਣ। ਮਸਤਕ ਲਾਉਣ ਦੀ ਦੇਰ ਸੀ, ਸਾਧ ਸੰਗਤਿ ਜੀ ਉਸੇ ਵੇਲੇ ਜੋ ਬੱਜਰ ਕਪਾਟ ਹੁੰਦੇ ਨੇ ਉਹ ਤੜੱਕ ਦੇ ਕੇ ਖੁਲ੍ਹ ਗਏ। ਖੁਲ੍ਹਦੇ ਸਾਰ ਉਹਨੂੰ ਅਗਮ ਨਿਗਮ ਦੀ ਸੋਝੀ ਹੋ ਗਈ। ਕੀ ਦੇਖਦੀ ਹੈ ਗੁਰੂ ਨਾਨਕ ਪਾਤਸ਼ਾਹ ਸਰੀਰ ਵਿਚ ਨਹੀਂ ਹਨ, ਕਿਤੇ ਗਏ ਹੋਏ ਹਨ। ਗਏ ਕਿਥੇ ਨੇ - ਭਾਈ ਮਨਸੁਖ ਜਹਾਜ਼ ਲਈ ਜਾ ਰਹੇ ਹਨ, ਮਾਲ ਭਰਿਆ ਹੋਇਆ ਹੈ ਤੇ ਲੰਕਾ ਦੇ ਸਮੁੰਦਰਾਂ ਵਿਚ ਜਹਾਜ਼ ਜਾ ਰਿਹਾ ਹੈ। ਸੰਗਲਾਦੀਪ ਦੇ ਨੇੜੇ ਪਹੁੰਚੇ ਹੀ ਸਨ ਕਿ ਅਜਿਹਾ ਜਵਾਰਭਾਟਾ ਆ ਗਿਆ, ਅਜਿਹੀਆਂ ਛੱਲਾਂ ਉਠਣੀਆਂ ਸ਼ੁਰੂ ਹੋ ਗਈਆਂ ਕਿ ਪੈਰ ਪੈਰ ਜਹਾਜ਼ ਬਰੇਤੇ ਵਲ ਨੂੰ ਵਧਦਾ ਜਾਂਦਾ ਹੈ ਤੇ ਮਲਾਹ ਜ਼ੋਰ ਲਾ ਰਹੇ ਨੇ ਪਰ ਕੁਛ ਨਹੀਂ ਬਣਦਾ। ਉਸ ਵੇਲੇ ਮਲਾਹਾਂ ਨੇ ਕਿਹਾ ਕਿ ਸ਼ਾਹ ਜੀ! ਗੁਰੂ ਪੀਰ ਦਾ ਧਿਆਨ ਧਰੋ, ਇਸ ਵੇਲੇ ਕੋਈ ਵੀ ਨਹੀਂ ਸਾਨੂੰ ਬਚਾ ਸਕਦਾ। ਜੇ ਬਰੇਤੇ ਦੇ ਵਿਚ ਜਹਾਜ਼ ਚੜ੍ਹ ਗਿਆ, ਮਹੀਨਿਆਂ ਬੱਧੀ ਸਾਨੂੰ ਇਨ੍ਹਾਂ ਜੰਗਲਾਂ ਵਿਚ ਭੁੱਖੇ ਤਿਹਾਏ ਬੈਠਣਾ ਪਏਗਾ। ਉਸੇ ਵੇਲੇ ਭਾਈ ਮਨਸੁਖ ਨੇਤਰ ਬੰਦ ਕਰਦਾ ਹੈ, ਗੁਰੂ ਨਾਨਕ ਦੇ ਚਰਨਾਂ ਵਿਚ ਤਾਂ ਹਰ ਵਕਤ ਹੀ ਰਹਿੰਦਾ ਸੀ, ਉਸ ਵੇਲੇ ਸਾਵਧਾਨ ਹੋ ਕੇ ਗੁਰੂ ਦੇ ਪਾਸ ਇਸ ਤਰ੍ਹਾਂ ਅਰਦਾਸ ਕਰਦਾ ਹੈ -

***ਧਾਰਨਾ - ਬੇੜੇ ਡੁਬਦੇ ਨੂੰ ਪਾਰ ਲੰਘਾ ਦੇ,***
***ਪੈਜ ਰੱਖੀਂ ਮੇਰੀ ਮਾਲਕਾ - 2***
***ਪੈਜ ਰੱਖੀਂ ਜੀ ਮੇਰੀ ਮਾਲਕਾ - 2***
***ਬੇੜੇ ਡੁਬਦੇ ਨੂੰ ਪਾਰ ਲੰਘਾ ਦੇ,..........।***

***ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ।।***
***ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥***
***ਬੁਰੇ ਭਲੇ ਹਮ ਥਾਰੇ॥***
***ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥***
***ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥***
***ਪੰਨਾ - 631***

ਪ੍ਰਗਟ ਹੋ ਕੇ ਮਹਾਰਾਜ ਜੀ ਨੇ ਬੇੜੇ ਨੂੰ ਬੰਨੇ ਲਾ ਦਿਤਾ, ਜੋ ਉਥੱਲ-ਪੁਥੱਲ ਸਮੁੰਦਰ 'ਚ ਹੋ ਰਹੀ ਸੀ, ਸ਼ਾਂਤ ਹੋ ਗਈ, ਬੇੜਾ ਟਿਕ ਗਿਆ, ਸਮੁੰਦਰ ਟਿਕ ਗਿਆ ਤੇ ਆਪਣੇ ਚਾਲੇ ਸੰਗਲਾਦੀਪ ਨੂੰ ਚੱਲ ਪਿਆ। ਐਧਰ ਇਹ ਕਾਫੀ ਦੇਰ ਖੜ੍ਹੀ ਕੌਤਕ ਦੇਖਦੀ ਰਹੀ। ਅਵਾਜ਼ ਆਈ, "ਤੁਲਸਾਂ! ਜਗਾਇਆ ਨਹੀਂ ਨਾਨਕ ਜੀ ਨੂੰ।"

"ਜੀ ਮੈਂ ਕਿਸ ਤਰ੍ਹਾਂ ਜਗਾਵਾਂ?"

"ਕਿਉਂ?"

"ਉਹ ਤਾਂ ਸਮੁੰਦਰ ਦੇ ਅੰਦਰ ਗੁਰਸਿੱਖ ਦਾ, ਜਿਸ ਦਾ ਨਾਉਂ ਮਨਸੁਖ ਹੈ, ਉਸ ਦਾ ਬੇੜਾ ਪਾਰ ਲੰਘਾ ਰਹੇ ਹਨ। ਉਸ ਦਾ ਜਹਾਜ਼ ਡੁੱਬ ਰਿਹਾ ਸੀ, ਮੈਂ ਕਿਸ ਤਰ੍ਹਾਂ ਨਾਨਕ ਜੀ ਨੂੰ ਜਗਾਉਂਦੀ?"

ਮਾਤਾ ਤ੍ਰਿਪਤਾ ਆਪ ਆ ਗਈ, ਜਾ ਕੇ ਅਵਾਜ਼ ਦਿਤੀ, "ਬੇਟਾ ਨਾਨਕ! ਹੁਣ ਤਾਂ ਘਰ ਦੇ ਜਿਹੜੇ ਦਾਸ ਦਾਸੀਆਂ ਨੇ ਉਹ ਵੀ ਮਖੌਲ ਕਰਨ ਲਗ ਪਏ ਹਨ, ਪਹਿਲਾਂ ਤਾਂ ਭਾਈਚਾਰਾ ਹੀ ਕਰਦਾ ਸੀ।"

ਆਪ ਨੇ ਕਿਹਾ, "ਮਾਤਾ! ਕੀ ਮਖੌਲ ਕਰਿਆ ਤੁਹਾਨੂੰ ਕਿਸੇ ਨੇ?"

ਕਹਿਣ ਲੱਗੀ, "ਤੁਲਸਾਂ ਦਾਸੀ ਨੇ ਇਹ ਗੱਲ ਕਹੀ ਹੈ।"

ਆਪ ਨੇ ਕਿਹਾ, "ਲੈ ਇਹ ਤਾਂ ਮਸਤਾਨੀ ਹੈ।" ਬੇਬੇ ਨਾਨਕੀ ਜੀ ਜੋ ਗੁਰੂ ਮਹਾਰਾਜ ਜੀ ਦੇ ਵੱਡੇ ਪੂਜਨੀਕ ਭੈਣ ਸਨ, ਨੇ ਹੱਥ ਬੰਨ੍ਹ ਲਏ, "ਵੀਰ ਜੀ! ਹੋਰ ਕਰੜਾ ਬਚਨ ਨਾ ਕਰਨਾਂ, ਵਿਚਾਰੀ ਗਰੀਬਣੀ ਹੈ।"

ਆਪ ਨੇ ਕਿਹਾ, "ਬੇਬੇ ਜੀ! ਇਹ ਕਮਲੀ ਨਹੀਂ ਹੋਵੇਗੀ, ਅਜਰ ਨੂੰ ਜਰ ਜਾਏਗੀ ਕਿਉਂਕਿ ਇਸਨੂੰ ਤ੍ਰਿਭਵਣ ਦਾ ਗਿਆਨ ਹੋ ਗਿਆ, ਇਸ ਦੇ ਬਜਰ ਕਪਾਟ ਖੁਲ੍ਹ ਚੁੱਕੇ ਹਨ। ਠੀਕ ਹੈ, ਅਸੀਂ ਸਿੱਖ ਦਾ ਬੇੜਾ ਲੰਘਾ ਰਹੇ ਸੀ ਪਰ ਇਹ ਗੱਲ ਪ੍ਰਗਟ ਨਹੀਂ ਸੀ ਕਰਨੀ ਚਾਹੀਦੀ।"

ਸੋ ਇਸ ਤਰ੍ਹਾਂ ਦੇ ਨਾਲ ਭਾਈ ਮਨਸੁਖ ਜੀ ਨੇ ਆਪਣਾ ਜਹਾਜ਼ ਕੰਢੇ ਜਾ ਲਾਇਆ। ਸਾਮਾਨ ਬੰਦਰਗਾਹ ਤੇ ਉਤਾਰ ਕੇ ਸ਼ਹਿਰ ਵਿਚ ਜਾ ਕੇ ਸੋਹਣੀ ਥਾਂ ਦੇ ਉਤੇ ਜਿਥੇ ਮਾਰਕੀਟ ਸੀ, ਉਥੇ ਆਪਣੇ ਜਹਾਜ਼ ਦਾ ਸਮਾਨ ਸੁਰਖਸ਼ਤ ਥਾਂ ਤੇ ਰੱਖ ਲਿਆ ਤੇ ਇਸ ਤਰ੍ਹਾਂ ਦੇ ਨਾਲ ਸਮਾਨ ਵਿਕਣਾ ਸ਼ੁਰੂ ਹੋ ਗਿਆ। ਆਪ ਨੇ ਇਕ ਨਵੇਕਲੇ ਥਾਂ ਡੇਰਾ ਕਰਕੇ ਗੁਰਸਿੱਖੀ ਦੀ ਮਰਿਆਦਾ ਮੁਤਾਬਿਕ ਅੰਮ੍ਰਿਤ ਵੇਲੇ ਜਾਗਣਾ, ਪਹਿਰ ਰਾਤ ਰਹਿੰਦੀ ਇਸ਼ਨਾਨ ਕਰਨਾ, ਚੌਂਕੜਾ ਮਾਰ ਕੇ ਬੈਠ ਜਾਣਾ, ਢਾਈ ਘੰਟੇ ਪ੍ਰਭੂ ਦਾ ਸਿਮਰਨ ਕਰਨਾ। ਉਸ ਤੋਂ ਬਾਅਦ ਜੋ ਬਾਣੀ ਇਕੱਠੀ ਕਰਕੇ ਲੈ ਗਏ ਸੀ, ਉਹ ਸਾਰੀ ਬਾਣੀ ਗਾ ਕੇ ਪੜ੍ਹਨੀ ਜਾਂ ਵੈਸੇ ਪੜ੍ਹਨੀ। ਉਸ ਤੋਂ ਬਾਅਦ ਕੋਈ ਕਥਾ ਹੋਣੀ। ਓਧਰਲੇ ਲੋਕਾਂ ਨੇ ਆ ਕੇ ਬੈਠ ਜਾਣਾ ਤੇ ਉਨ੍ਹਾਂ ਦੀ ਬੋਲੀ ਦੇ ਅੰਦਰ ਭਾਈ ਮਨਸੁਖ ਨੇ ਗੁਰੂ ਨਾਨਕ ਸਿਧਾਂਤ ਨੂੰ ਸਮਝਾਉਣਾ। ਇਸ ਤਰ੍ਹਾਂ ਉਸ ਤੋਂ ਬਾਅਦ ਪ੍ਰਸ਼ਾਦ ਵਰਤਾਉਣਾ। ਦੇਗ ਵਰਤਾਉਣ ਤੋਂ ਬਾਅਦ ਫੇਰ ਆਪਣਾ ਕੰਮ ਕਾਰ ਸ਼ੁਰੂ ਕਰਨਾ ਤੇ ਸ਼ਾਮ ਦੇ ਮੌਕੇ ਫੇਰ ਉਸੇ ਤਰ੍ਹਾਂ ਹਰੀ ਜਸ ਕਰਨਾ, ਆਰਤੀ ਪੜ੍ਹਨੀ, ਕੀਰਤਨ ਸੋਹਿਲਾ ਪੜ੍ਹ ਕੇ ਫੇਰ ਬਿਰਾਜਣਾ। ਇਸ ਤਰ੍ਹਾਂ ਰੋਜ਼ ਦਾ ਨਿਤਨੇਮ ਸੀ ਕਿਉਂਕਿ ਅੰਮ੍ਰਿਤ ਵੇਲੇ ਨੂੰ ਗੁਰੂ ਮਹਾਰਾਜ ਨੇ ਰੂਹਾਨੀ ਸਫਰ ਵਾਸਤੇ ਬਹੁਤ ਸ੍ਰੇਸ਼ਟ ਅਤੇ ਮਦਦਗਾਰ ਗਿਣਿਆ ਹੈ -

***ਧਾਰਨਾ - ਅੰਮ੍ਰਿਤ ਵੇਲੇ ਓ ਸੁਣੀ ਤੈਂ ਪੁਕਾਰ - 2***
***ਭਾਗਾਂ ਵਾਲਿਆਂ ਨੂੰ ਅੰਮ੍ਰਿਤ ਮਿਲਦੈ - 2***
***ਅੰਮ੍ਰਿਤ ਵੇਲੇ ਓ ਸੁਣੀ,........।***

ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਉਠਣਾ, ਇਸ਼ਨਾਨ ਕਰਨਾ ਤੇ ਪ੍ਰਭੂ ਦੀ ਯਾਦ 'ਚ ਬੈਠਣਾ। ਜਿਵੇਂ ਸਾਵਣ ਦੇ ਮਹੀਨੇ ਪਪੀਹਾ ਬੋਲਿਆ ਕਰਦਾ ਹੈ, ਸ੍ਵਾਂਤੀ ਬੂੰਦ ਦੀ ਉਡੀਕ

ਵਿਚ ਹੁੰਦਾ ਹੈ, ਜੇ ਸਾਵਣ ਵਿਚ ਸ੍ਵਾਂਤੀ ਬੂੰਦ ਮਿਲ ਜਾਵੇ ਫੇਰ ਤਾਂ ਪਿਆਸ ਬੁਝ ਜਾਂਦੀ ਹੈ, ਜੇ ਨਾ ਮਿਲੇ ਤਾਂ ਉਹਦਾ ਦਰਦ ਓਹੀ ਜਾਣਦੈ। ਸੋ ਮਹਾਰਾਜ ਜੀ ਕਹਿੰਦੇ ਨੇ ਕਿ ਇਸੇ ਤਰ੍ਹਾਂ ਜਿਹੜਾ ਜਗਿਆਸੂ ਹੈ ਉਹ ਪਪੀਹੇ ਵਾਂਗੂੰ ਅੰਮ੍ਰਿਤ ਵੇਲੇ ਵਾਹਿਗੁਰੂ ਕੋਲ ਪੁਕਾਰ ਕਰਦਾ ਹੈ, ਉਸ ਦੇ ਨਾਮ ਦੀ ਸ੍ਵਾਂਤੀ ਬੂੰਦ ਮੰਗਦਾ ਹੈ। ਭਾਗਾਂ ਵਾਲੇ ਨੇ ਜਿਨ੍ਹਾਂ ਨੂੰ ਨਾਮ ਅੰਮ੍ਰਿਤ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ।

***ਬਾਬੀਹਾ ਅੰਮ੍ਰਿਤ ਵੇਲੈ ਬੋਲਿਆ.........॥ਪੰਨਾ - 1285***

ਜਦ ਬੋਲਿਆ ਤਾਂ ਅੱਗੇ ਸੁੰਨ ਮਸੁੰਨ ਤਾਂ ਨਹੀਂ ਹੈ; ਮਹਾਰਾਜ ਜੀ ਕਹਿੰਦੇ ਨੇ -

***.........ਤਾਂ ਦਰਿ ਸੁਣੀ ਪੁਕਾਰ॥ ਪੰਨਾ - 1285***

ਪੁਕਾਰ ਸੁਣੀ ਗਈ ਉਸ ਵੇਲੇ -

***ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥***
***ਪੰਨਾ - 1285***

ਜਾਓ, ਨਾਮ ਦੀ ਝੜੀ ਲਾ ਦਿਓ।

***ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਪੰਨਾ - 102***

ਅੰਮ੍ਰਿਤ ਦੀ ਧਾਰ ਝਿਮ ਝਿਮ ਬਰਸਣੀ ਸ਼ੁਰੂ ਹੋ ਜਾਂਦੀ ਹੈ।

***ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥***
***ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥***
***ਪੰਨਾ - 1285***

ਸੋ ਇਸ ਤਰ੍ਹਾਂ ਦੇ ਨਾਲ ਅੰਮ੍ਰਿਤ ਵੇਲੇ ਜਾਗਦਾ ਹੈ, ਆਪ ਨਾਮ ਜਪਦਾ ਹੈ, ਜਿੰਨਾਂ ਗੁਰਸਿੱਖੀ ਦਾ ਮੰਡਲ ਤਿਆਰ ਕੀਤਾ ਹੈ, ਉਹ ਸਾਰੇ ਅੰਮ੍ਰਿਤ ਵੇਲੇ ਇਕੱਠੇ ਹੋ ਜਾਂਦੇ ਹਨ। ਨਾਮ ਜਪਣ ਦੀ ਵਿਧੀ ਦੱਸੀ ਹੋਈ ਹੈ, ਇਕੱਠੇ ਹੋ ਕੇ ਨਾਮ ਜਪਦੇ ਨੇ। ਫੇਰ ਦਿਨ ਚੜ੍ਹ ਜਾਂਦਾ ਹੈ -

***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ***
***ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥***
***ਪੰਨਾ - 305***

ਫੇਰ ਪ੍ਰਮੇਸ਼ਰ ਦੇ ਧਿਆਨ ਵਿਚ ਰਹਿੰਦਾ ਹੈ, ਹੱਥਾਂ ਨਾਲ ਕੰਮ ਕਰਦਾ ਹੈ ਤੇ ਚਿੱਤ ਗੁਰੂ ਨਾਨਕ ਦੇ ਚਰਨਾਂ ਤੋਂ ਇਕ ਸਕਿੰਟ ਵਾਸਤੇ ਵੀ ਨਹੀਂ ਵਿਛੁੜਦਾ ਕਿਉਂਕਿ ਪੂਰਾ ਸਤਿਗੁਰੂ ਮਿਲ ਗਿਆ, ਗਿਆਨ ਕਰਾ ਦਿਤਾ। ਸੋ ਇਸ ਤੋਂ ਬਾਅਦ ਕਾਫੀ ਸਮਾਂ ਲੰਘ ਗਿਆ ਤੇ ਅੱਜ ਇਕਾਦਸ਼ੀ ਆ ਗਈ। ਇਸ ਸਮੇਂ ਬਹੁਤ ਸਾਰੇ ਵਰਤ ਰੱਖੇ ਜਾਂਦੇ ਨੇ - ਭਾਰਤਵਰਸ਼ ਦੇ ਅੰਦਰ, ਤੇ ਉਨ੍ਹਾਂ ਦੇ ਨਾਲ ਬੜੇ ਸਖਤ ਹੁਕਮ ਨੇ। ਇਕਾਦਸ਼ੀ ਦੇ ਵਰਤ ਵੇਲੇ ਜੇ ਕੋਈ ਅੰਨ ਖਾ ਲਵੇ ਤਾਂ ਉਹਨੂੰ ਐਨਾ ਦੋਸ਼ ਲਗਦਾ ਹੈ ਕਿ ਉਹਨੂੰ ਜਮਾਂ ਦੇ ਚੱਕਰ ਵਿਚ ਪੈਣਾ ਪੈਂਦਾ ਹੈ ਤੇ ਬਹੁਤ ਦੁਖ ਮਿਲਦੇ ਨੇ। ਉਹਦੇ ਉਤੇ ਦਲਿੱਦਰ ਛਾ ਜਾਂਦਾ ਹੈ। ਸੋ ਰਾਜੇ ਨੂੰ ਜਿਸ ਤਰ੍ਹਾਂ ਨਾਲ ਕਰਮਕਾਂਡੀਆਂ ਨੇ ਸਮਝਾਇਆ ਹੋਇਆ ਸੀ, ਉਸੇ ਤਰ੍ਹਾਂ ਦੇ ਨਾਲ ਉਹਨੇ ਐਲਾਨ ਕਰ ਦਿਤਾ-ਦਸਮੀ ਵਾਲੇ ਦਿਨ, ਕਿ ਕਲ੍ਹ ਨੂੰ ਇਕਾਦਸ਼ੀ ਹੈ, ਕੋਈ ਬੰਦਾ ਚੁਲ੍ਹੇ ਵਿਚ ਅੱਗ ਨਹੀਂ ਜਾਲੇਗਾ। ਸਭ ਨੇ ਵਰਤ ਰੱਖਣੇ ਤੇ ਦਸਮੀਂ ਦਾ ਪ੍ਰਸ਼ਾਦਾ ਛਕਿਆ ਹੋਇਆ ਦੁਆਦਸ਼ੀ ਵਾਲੇ ਦਿਨ, ਇਕ ਦਿਨ ਛੱਡ ਕੇ ਵਰਤ ਉਪਾਰਨ ਕਰਨ ਤੋਂ ਪਹਿਲਾਂ ਸਾਰਿਆਂ ਨੇ ਮੰਦਰ ਜਾਣਾ ਹੈ, ਓਥੇ ਸਾਲਗਰਾਮ ਦੀ ਪੂਜਾ ਕਰਨੀ ਹੈ ਤੇ ਚਰਨਾਮ੍ਰਿਤ ਲੈਣਾ ਹੈ, ਉਸ ਤੋਂ ਬਾਅਦ ਫੇਰ ਜਾ ਕੇ ਚਰਨਾਮ੍ਰਿਤ ਦੇ ਨਾਲ ਵਰਤ ਉਪਾਰਨ ਕਰਨਾ ਹੈ।

ਭਾਈ ਮਨਸੁਖ ਨੇ ਵੀ ਸੁਣਿਆ - ਸਾਲਗਰਾਮ ਦੀ ਪੂਜਾ ਤੇ ਤੁਲਸੀ ਦੀ ਪੂਜਾ ਬਾਰੇ। ਗੁਰੂ ਨਾਨਕ ਦਾ ਸਿਧਾਂਤ ਹੋਰ ਸੀ, ਉਹ ਜਿਉਂਦੇ ਸਾਲਗਰਾਮ (ਠਾਕੁਰ) ਨੂੰ ਮੰਨਦੇ ਸੀ ਤੇ ਨਿਰੋਆ ਵਰਤ ਰਖਦੇ ਸੀ। ਇਕ ਦਿਨ ਨਹੀਂ ਸੀ ਰਖਾਉਂਦੇ, ਗੁਰਸਿਖਾਂ ਤੋਂ ਹਰ ਵਕਤ ਵਰਤ ਰਖਾਉਂਦੇ ਸੀ - ਅਲਪ ਅਹਾਰ ਦਾ। ਸੋ ਉਸ ਵੇਲੇ ਆਪ ਜੀ ਨੇ ਨਿਤਨੇਮ ਦੇ ਹਿਸਾਬ ਨਾਲ ਦੇਗ ਤਿਆਰ ਕੀਤੀ, ਉਸੇ ਤਰ੍ਹਾਂ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਰੌਲਾ ਪੈ ਗਿਆ ਕਿ ਇਥੋਂ ਧੂੰਆਂ ਨਿਕਲਿਆ ਹੈ। ਦਿਨ ਚੜ੍ਹਿਆ, ਲੰਗਰ ਤਿਆਰ ਹੋਇਆ, ਜਿੰਨੇ ਲੋੜਵੰਦ ਸੀ ਸਭ ਨੂੰ ਪ੍ਰਸ਼ਾਦਾ ਛਕਾਇਆ। ਸ਼ਾਮ ਹੋਈ ਫੇਰ ਲੰਗਰ ਤਿਆਰ ਹੋਇਆ, ਫੇਰ ਲੋੜਵੰਦਾਂ ਨੂੰ ਪ੍ਰਸ਼ਾਦ ਛਕਾਇਆ। ਸਾਰੇ ਰੌਲਾ ਪੈ ਗਿਆ, ਇਕੱਲਾ-ਇਕੱਲਾ ਆ ਕੇ ਉਸ ਨਾਲ ਗੱਲ ਕਰਦਾ ਹੈ ਕਿ ਪਰਦੇਸੀ! ਤੂੰ ਇਹ ਆ ਕੇ ਕੀ ਕੀਤਾ ਹੈ? ਰਾਜੇ ਦਾ ਹੁਕਮ ਸੀ ਕਿ ਅੱਗ ਨਹੀਂ ਜਾਲਣੀ। ਤੂੰ ਦਿਨ ਵਿਚ ਤਿੰਨ ਵਾਰ ਅੱਗ ਜਾਲੀ ਹੈ, ਇਹ ਤੂੰ ਕੀ ਕੀਤਾ ਹੈ? ਮਾੜਾ ਕੰਮ ਕੀਤਾ ਹੈ। ਸਾਡੇ ਦੇਸ਼ ਦਾ ਜੋ ਰਿਵਾਜ ਸੀ ਉਹਨੂੰ ਤੋੜ ਦਿਤਾ ਹੈ। ਬੜੀ ਦਲੇਰੀ ਸੀ ਮਨਸੁਖ ਦੇ ਅੰਦਰ, ਬਹੁਤ ਸੋਝੀ ਸੀ, ਪੂਰਾ ਗਿਆਨ ਸੀ, ਵਿਸ਼ਵਾਸ਼ ਸੀ ਗੁਰੂ ਦਾ। ਮਨਸੁਖ ਨੇ ਕਿਹਾ, "ਅਸੀਂ ਤਾਂ ਕੁਛ ਵੀ ਨਹੀਂ ਕਰਿਆ। ਜਿਸ ਤਰ੍ਹਾਂ ਦੇ ਨਾਲ ਸਾਡੇ ਗੁਰੂ ਨੇ ਦੱਸਿਆ ਹੈ ਅਸੀਂ ਉਸੇ ਤਰ੍ਹਾਂ ਦੇ ਨਾਲ ਕੀਤਾ ਹੈ। ਤਾਂ ਉਸ ਵੇਲੇ ਦੇ ਰਾਜੇ ਦੇ ਦਰਬਾਰ ਵਿਚ ਸ਼ਿਕਾਇਤ ਹੋਈ। ਰਾਜੇ ਨੇ ਕਿਹਾ ਕਿ ਹੈਂ! ਇਸ ਜਜ਼ੀਰੇ (ਟਾਪੂ) ਉਤੇ ਵੀ ਐਸਾ ਕੋਈ ਬੰਦਾ ਆ ਗਿਆ? ਕਿਉਂਕਿ ਭਾਰਤਵਰਸ਼ ਤੇ ਅਸੀਂ ਸੁਣਿਆ ਹੈ ਯਵਨਾਂ (ਇਸਲਾਮ ਵਾਲਿਆਂ) ਦਾ ਰਾਜ ਹੋ ਗਿਆ ਹੈ ਤੇ ਉਨ੍ਹਾਂ ਨੇ ਮੰਦਰਾਂ ਦੀ ਮਰਿਆਦਾ ਤੋੜ ਦਿਤੀ, ਜ਼ੋਰ ਦੇ ਨਾਲ ਜਨਤਾ ਨੂੰ ਇਸਲਾਮ ਦੇ ਵਿਚ ਲਿਆਉਣਾ ਸ਼ੁਰੂ ਕਰ ਦਿਤਾ ਤੇ ਬੜਾ ਔਖਾ ਹੋ ਗਿਆ ਕਰਮ ਧਰਮ ਪਾਲਣਾ। ਮੇਰੇ ਜਜ਼ੀਰੇ ਵਿਚ ਮੇਰੇ ਰਾਜ ਦੇ ਅੰਦਰ ਤਾਂ ਸਾਰੇ ਹੀ ਹਿੰਦੂ ਧਰਮ ਹੈ, ਬੁੱਧ ਧਰਮ ਨੂੰ ਮੰਨਣ ਵਾਲੇ ਬੋਧੀ ਨੇ, ਇਥੇ ਤਾਂ ਐਸੀ ਗੱਲ ਹੋਣੀ ਨਹੀਂ ਚਾਹੀਦੀ। ਕੌਣ ਹੈ ਐਸਾ ਪੁਰਸ਼ ਜਿਸ ਨੇ ਮੇਰੇ ਹੁਕਮ ਦੀ ਉਲੰਘਣਾ ਕੀਤੀ ਹੈ? ਹਾਜ਼ਰ ਕਰੋ, ਮੈਂ ਪੁਛਣਾ ਚਾਹੁੰਦਾ ਹਾਂ ਉਹ ਕਿਸ ਧਰਮ ਨੂੰ ਮੰਨਣ ਵਾਲਾ ਹੈ।

ਸੋ ਭਾਈ ਮਨਸੁਖ ਜੀ ਨੂੰ ਹਾਜ਼ਰ ਕੀਤਾ ਗਿਆ। ਭਾਈ ਮਨਸੁਖ ਜੀ ਦਾ ਪੂਰੇ ਜਲਾਲ ਵਾਲਾ ਚਿਹਰਾ ਮੁਹਰਾ ਐਨਾ ਪ੍ਰਭਾਵਸ਼ਾਲੀ ਸੀ, ਚਿਹਰੇ ਤੇ ਐਨਾ ਜਲਾਲ ਸੀ ਕਿ ਰਾਜੇ ਸ਼ਿਵਨਾਭ ਨੇ ਜਦੋਂ ਦਰਸ਼ਨ ਕੀਤੇ, ਉਸੇ ਵੇਲੇ ਅੰਦਰੋਂ ਡਰ ਗਿਆ। ਇਕ ਕੰਬਣੀ ਆਈ। ਉਸ ਦੀ ਪਵਿੱਤਰਤਾ ਦੇ ਅੱਗੇ ਉਹ ਬੋਲ ਨਾ ਸਕਿਆ। ਰਾਜੇ ਸ਼ਿਵਨਾਭ ਨੇ ਇਸ ਨੂੰ ਬਿਠਾ ਲਿਆ। ਪੁਛਿਆ, "ਪਰਦੇਸੀ! ਕੀ ਨਾਉਂ ਹੈ ਤੇਰਾ?"

ਇਸ ਨੇ ਕਿਹਾ, "ਇਸ ਸਰੀਰ ਨੂੰ ਮਨਸੁਖ ਕਿਹਾ ਜਾਂਦਾ ਹੈ।"

"ਤੈਨੂੰ ਨਹੀਂ ਪਤਾ ਮੈਂ ਪਰਸੋਂ ਕੀ ਐਲਾਨ ਕੀਤਾ ਸੀ? ਫੇਰ ਵੀ ਤੂੰ ਕਲ੍ਹ ਚੁਲ੍ਹੇ ਵਿਚ ਅੱਗ ਜਾਲੀ ਹੈ, ਇਕ ਵਾਰੀ ਨਹੀਂ ਤਿੰਨ ਵਾਰੀ ਜਾਲੀ ਹੈ। ਨਾ ਤੂੰ ਮੰਦਰ ਆਇਆ, ਨਾ

ਤੂੰ ਸਾਲਗਰਾਮ ਦੀ ਪੂਜਾ ਕੀਤੀ ਹੈ, ਨਾ ਸਾਲਗਰਾਮ ਦਾ ਤੂੰ ਚਰਨਾਮ੍ਰਿਤ ਲਿਆ, ਨਾ ਤੁਲਸੀ ਪੂਜਾ ਕੀਤੀ ਹੈ ਤੇ ਇਹ ਤੂੰ ਐਡੀ ਬੇ-ਮਰਿਆਦਾ ਵਾਲੀ ਗੱਲ ਕੀਤੀ ਹੈ, ਤੂੰ ਹਿੰਦੂ ਹੈਂ ਕਿ ਤੇਰਾ ਧਰਮ ਕੋਈ ਹੋਰ ਹੈ?"

ਮਨਸੁਖ ਨੇ ਕਿਹਾ, "ਧਰਮ ਮੇਰਾ ਹਿੰਦੂ ਹੈ, ਲੇਕਿਨ ਮੈਨੂੰ ਪੂਰਾ ਸਤਿਗੁਰ ਮਿਲ ਗਿਆ। ਰਾਜਨ! ਦੋ ਰਸਤੇ ਹੋਇਆ ਕਰਦੇ ਨੇ, ਇਕ ਕੀੜੀ ਦਾ ਰਸਤਾ ਹੋਇਆ ਕਰਦਾ ਹੈ, ਇਕ ਬਿਹੰਗਮ ਰਸਤਾ ਹੁੰਦਾ ਹੈ ਜਾਂ ਪੰਛੀ ਦਾ ਰਸਤਾ ਹੋਇਆ ਕਰਦਾ ਹੈ। ਦਰਖਤ ਨੂੰ ਫਲ ਲੱਗਿਆ ਹੋਵੇ, ਕੀੜੀ ਜੋ ਹੈ ਹੌਲੀ ਹੌਲੀ ਜਾਂਦੀ ਹੈ, ਪਤਾ ਨਹੀਂ ਫਲ ਤਕ ਪਹੁੰਚ ਜਾਵੇ ਜਾਂ ਨਾ ਪਹੁੰਚੇ, ਦੂਰੀ ਦੇ ਉਤੇ ਫਲ ਹੈ। ਲੇਕਿਨ ਜੋ ਪੰਛੀ ਹੈ ਉਹ ਇਕ ਦਮ ਉਡਾਰੀ ਮਾਰ ਕੇ ਫਲ ਤਕ ਪੁੱਜ ਕੇ ਫਲ ਚਖਦਾ ਹੈ, ਖਾਂਦਾ ਹੈ।

ਭਾਰਤ ਵਿਚ ਕਰਮਕਾਂਡ ਦੀ ਪ੍ਰਧਾਨਤਾ ਹੈ। ਤੁਹਾਡੇ ਦੇਸ਼ ਵਿਚ ਭੀ ਉਹੋ ਮਰਿਆਦਾ ਹੈ। ਤੁਸੀਂ ਕਰਮਾਂ ਵਿਚ ਪ੍ਰਵਿਰਤ ਹੋ। ਸੁਕਾਮ ਕਰਮਾਂ ਦਾ ਫਲ ਸਵਰਗ ਲੋਕ ਤਕ ਪਹੁੰਚਾਉਂਦਾ ਹੈ, ਪਰਮ ਪਦ ਦੀ ਪ੍ਰਾਪਤੀ ਲਈ ਹੋਰ ਰਸਤਾ ਹੈ। ਕਲਜੁਗ ਦਾ ਸਮਾਂ ਹੈ, ਤੀਰਥ, ਵਰਤ, ਦਾਨ ਫਲ ਦੇਣੋ ਅਸਮਰਥ ਹਨ। ਕਰਮ ਕਰਕੇ ਪ੍ਰਭੂ ਨੂੰ ਸਮਰਪਨ ਕਰਨ ਦੀ ਥਾਂ ਹੰਗਤਾ ਧਾਰਦੇ ਹਨ ਅਤੇ ਆਪਣੇ ਕਰਮਾਂ ਦਾ ਅਭਿਮਾਨ ਕਰਨ ਨਾਲ ਜੋ ਫਲ ਮਿਲਣਾ ਸੀ ਉਹ ਮਿਲਦਾ ਨਹੀਂ ਹੈ, ਬਿਫਲ ਹੋ ਜਾਂਦਾ ਹੈ।

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥***
***ਪੰਨਾ - 1428***

ਵਰਤ ਰਖਣੇ, ਤੀਰਥ ਕਰਨੇ, ਦਾਨ ਕਰਨਾ, ਇਹ ਜਿੰਨੇ ਕਰਮ ਨੇ ਜੇ ਕੋਈ ਕਹੇ ਕਿ ਮੈਨੂੰ ਇਹ ਕਰਮ ਕਰਨ ਨਾਲ ਪ੍ਰਮੇਸ਼ਰ ਮਿਲ ਜਾਏਗਾ, ਨਹੀਂ ਮਿਲਿਆ ਕਰਦਾ। ਮਹਾਰਾਜ ਜੀ ਨੇ ਇਨ੍ਹਾਂ ਨੂੰ ਫੋਕਟ ਕਰਮ ਕਿਹਾ ਹੈ। ਹਨ ਤਾਂ ਇਹ ਚੰਗੇ ਪਰ ਚੰਗੇ ਤਾਂ ਨੇ ਜੇ ਨਾਲ 'ਨਾਮ' ਹੋਵੇ। ਜੇ ਨਾਮ ਨਹੀਂ ਹੈ ਤਾਂ ਜ਼ੀਰੋ ਜ਼ੀਰੋ ਜ਼ੀਰੋ ਜ਼ੀਰੋ ਲਾਈ ਜਾਓ ਜਿੰਨੇ ਲਾਉਣੇ ਨੇ, ਜੇ ਨਾਮ ਦਾ ਏਕਾ ਲਾ ਲਓ ਤਾਂ ਰਕਮ ਦਾ ਮੁੱਲ ਪੈ ਜਾਂਦਾ ਹੈ, ਜੇ ਨਾ ਲਾਓ ਤਾਂ ਕੋਈ ਮੁੱਲ ਨਹੀਂ ਪੈਂਦਾ। ਸੋ ਇਹ ਜਿੰਨੇ ਵੀ ਕਰਮ ਨੇ ਇਹ ਕੱਲਰ ਸਿੰਜਣਾ ਹੋਇਆ ਕਰਦਾ ਹੈ ਤੇ ਪ੍ਰਮੇਸ਼ਰ ਦਾ ਨਾਮ ਜੋ ਹੈ ਇਹ ਜੀਵ ਨੂੰ ਪਾਰ ਲੰਘਾਉਂਦਾ ਹੈ। ਸੋ ਅਸਲੀ ਸਾਲਗਰਾਮ ਨੂੰ ਜਾਨਣ ਦਾ ਯਤਨ ਕਰੋ। ਗੁਰੂ ਮਹਾਰਾਜ ਦਾ ਫੁਰਮਾਨ ਹੈ ਕਿ ਕਿਉਂ ਜਨਮ ਗਵਾਉਂਦੇ ਹੋ। ਕਰਮ ਧਰਮ ਕਲਜੁਗ ਵਿਚ ਫਲੀਭੂਤ ਨਹੀਂ ਹੁੰਦੇ, ਕਾਰਨ ਮੈਂ ਦਸ ਚੁਕਿਆ ਹਾਂ, ਹੁਣ ਕੇਵਲ ਨਾਮਯੋਗ ਹੀ ਸਫਲ ਸਾਧਨ ਹੈ ਜਿਸ ਰਾਹੀਂ ਅਸੀਂ ਪਰਮ ਨਿਰਵਾਨ ਪ੍ਰਾਪਤ ਕਰ ਸਕਦੇ ਹਾਂ। ਸੋ ਹੁਣ ਕਰਮ ਧਰਮ ਬੀਜਣ ਦੀ ਰੁੱਤ ਨਹੀਂ ਹੈ। ਹੁਣ ਤਾਂ ਪ੍ਰਮੇਸ਼ਰ ਦੇ ਨਾਮ ਜਪਣ ਦਾ ਸਮਾਂ ਹੈ। ਇਸ ਤਰ੍ਹਾਂ ਪੜ੍ਹੋ ਪਿਆਰ ਨਾਲ-

***ਧਾਰਨਾ - ਕੱਲਰ ਸਿੰਜ ਕੇ ਕਿਉਂ ਜਨਮ ਗਵਾਉਂਦੈਂ,***
***ਰਾਮ ਨਾਮ ਜਪ ਲੈ ਬੰਦਿਆ - 2***
***ਰਾਮ ਨਾਮ ਓ ਜਪ ਲੈ ਬੰਦਿਆ - 2***
***ਕੱਲਰ ਸਿੰਜ ਕੇ ਕਿਉਂ ਜਨਮ.........।***

ਕਹਿਣ ਲੱਗਿਆ, "ਰਾਜਨ! ਵਿਚਾਰ ਦੀ ਗੱਲ ਹੈ, ਆਪ ਧਿਆਨ ਨਾਲ ਸਰਵਣ ਕਰੋ, ਫਿਰ ਆਪ ਨੂੰ ਸਾਰਾ ਜਵਾਬ ਆ ਜਾਏਗਾ।"

***ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥***
***ਪੰਨਾ - 1171***

ਠੀਕ ਹੈ ਤੁਸੀਂ ਸਾਲਗਰਾਮ ਦੀ ਪੂਜਾ ਕਰਦੇ ਹੋ - ਇਕ ਪੱਥਰ ਨੂੰ ਪ੍ਰਤੀਕ ਜਾਣ ਕੇ, ਲੇਕਿਨ ਅਸੀਂ ਸਾਲਗਰਾਮ ਨੂੰ ਪਰੀਪੂਰਨ ਜਾਣਦੇ ਹਾਂ। ਘਟ ਘਟ ਵਿਚ, ਸਭ ਦੇ ਅੰਦਰ ਬਾਹਰ ਸਭ ਦੇ ਜਾਨਣ ਵਾਲਾ ਕ੍ਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ। ਤੁਲਸੀ ਦੀ ਮਾਲਾ ਦੀ ਥਾਂ ਰਾਮ ਨਾਮ ਦੇ ਜਾਪ ਦੀ ਹੀ ਮਾਲਾ ਬਣਾਈ ਹੋਈ ਹੈ।

***ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥***
***ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਪੰਨਾ - 1171***

ਕਿਉਂ ਕੱਲਰ ਨੂੰ ਸਿੰਜੀ ਜਾਂਦੇ ਓਂ, ਕਿਉਂ ਜਨਮ ਨੂੰ ਬਰਬਾਦ ਕਰੀ ਜਾਂਦੇ ਹੋ। ਕੱਲਰ ਧਰਤੀ ਵਿਚ ਪਿਆ ਹੋਇਆ ਬੀਜ ਹਰਾ ਨਹੀਂ ਹੁੰਦਾ, ਹੁਣ ਜੋ ਸਮਾਂ ਰਾਮ ਦਾ ਨਾਮ ਜਪ ਕੇ ਭਵਸਾਗਰ ਪਾਰ ਹੋਣ ਦਾ, ਬੇੜਾ ਬੰਨ੍ਹਣ ਦਾ ਸਮਾਂ ਹੈ। ਸਮਾਂ ਜੋ ਲੰਘ ਗਿਆ, ਉਹ ਮੁੜ ਕੇ ਹੱਥ ਨਹੀਂ ਆਉਣਾ। ਜਨਮ ਬਿਰਥਾ ਜਾਂਦਾ ਹੈ - ਰਾਮ ਨਾਮ ਦੇ ਜਪਣ ਬਿਨਾਂ। ਕੱਚੀ ਕੰਧ ਬਹੁਤ ਬਾਰਸ਼ਾਂ, ਹੜ੍ਹਾਂ, ਅੱਗ, ਪਾਣੀ ਵਿਚ ਘੁਲ ਜਾਂਦੀ ਹੈ, ਮਕਾਨ ਗਿਰ ਪੈਂਦਾ ਹੈ।

***ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥***
***ਪੰਨਾ - 1171***

ਸੋ ਇਹ ਜਿਹੜੀ ਕੱਚੀ ਕੰਧ ਹੈ, ਮੀਂਹ ਪੈਣ ਲਗ ਜਾਣ, ਇਹ ਢਹਿ ਜਾਣੀ ਹੈ ਭਾਈ! ਕਿਉਂ ਗਾਰਾ ਲਾਈਂ ਜਾਨੈ?

***ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥***
***ਪੰਨਾ - 1171***

ਜਿਵੇਂ ਹਲਟ ਚਲਦਾ ਹੈ, ਇਸੇ ਤਰ੍ਹਾਂ ਸਹਿਜ ਦੇ ਨਾਲ ਸੁਆਸ ਦੇ ਨਾਲ ਅੰਦਰ ਨੂੰ ਜਾਂਦੇ 'ਵਾਹਿ', ਬਾਹਰ ਨੂੰ ਸ੍ਵਾਸ ਆਉਂਦੇ ਨੂੰ, ਨਾਲ 'ਗੁਰੂ' ਕਹਿ। ਮਹਾਰਾਜ ਕਹਿੰਦੇ ਨੇ ਐਂ ਟਿੰਡਾਂ ਭਰੋ ਨਾਮ ਦੇ ਨਾਲ, ਮਨ ਨੂੰ ਇਹਦੇ ਵਿਚ ਲਾਓ।

***ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥***
***ਪੰਨਾ - 1171***

ਕਾਮ ਤੇ ਕਰੋਧ ਨੂੰ ਆਹ ਬਸੋਲੇ ਨੇ ਜਿਹੜੇ ਖੁਰਪੇ ਨੇ, ਇਨ੍ਹਾਂ ਦੇ ਨਾਲ ਇਨ੍ਹਾਂ ਨੂੰ ਕੱਢ ਦਿਉ, ਇਨ੍ਹਾਂ ਨੂੰ ਕੱਟ ਦਿਓ। ਇਨ੍ਹਾਂ ਦੀ ਥਾਂ ਦੇ ਉਤੇ ਜਤ, ਖਿਮਾ, ਸੰਤੋਖ, ਵਿਵੇਕ, ਨਿਮਰਤਾ ਆਦਿ ਇਹ ਚੀਜ਼ਾਂ ਥਾਂ ਲੈਣਗੀਆਂ ਤੇ ਪੰਜ ਵਿਸ਼ੇ, ਪੰਜ ਚੋਰ, ਪੰਜ ਹੰਕਾਰ, ਨਿੰਦਿਆ ਚੁਗਲੀ, ਈਰਖਾ, ਆਸਾ ਅੰਦੇਸਾ, ਤ੍ਰਿਸ਼ਨਾ, ਨਾਸਤਿਕਤਾ ਆਦਿ ਇਹ ਨਦੀਨ ਹੈ - ਸਰੀਰ ਦੇ ਅੰਦਰ। ਜਿਵੇਂ ਕਿਸਾਨ ਖੁਰਪਾ ਲੈ ਕੇ ਮੱਕੀ ਦੇ ਵਿਚੋਂ ਨਦੀਨ ਕੱਢ ਦਿੰਦਾ ਹੈ, ਇਕੱਲੀ ਮੱਕੀ ਰੱਖਦਾ ਹੈ ਜਾਂ ਕਪਾਹ ਦੇ ਵਿਚੋਂ ਕੱਢ ਦਿੰਦਾ ਹੈ ਜਾਂ ਹੋਰ ਸਬਜ਼ੀਆਂ ਦੇ ਵਿਚ ਨਦੀਨ ਨਹੀਂ ਹੋਣ ਦਿੰਦਾ, ਇਸੇ ਤਰ੍ਹਾਂ ਦੇ ਨਾਲ ਬਸੋਲੇ ਲੈ ਕੇ ਇਸ ਨੂੰ ਗੋਡੋ ਭਾਈ।

***ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ॥***
***ਪੰਨਾ - 1171***

ਜਿੰਨੀ ਗੁਡਾਈ ਕਰੀਂ ਜਾਓਂਗੇ, ਇਕ ਵਾਰੀ, ਦੋ ਵਾਰੀ, ਚਾਰ ਵਾਰੀ ਗੋਡੋਂਗੇ, ਓਨੀ ਹੀ ਗਿੱਲ ਇਹਦੇ ਵਿਚ ਰਹੇਗੀ। ਜਿੰਨੀ ਗੁਡਾਈ ਕਰਕੇ ਤੁਸੀਂ ਵਿਕਾਰ ਭਾਵ ਪੰਜ ਚੋਰ, ਪੰਜ ਵਿਸ਼ੇ, ਪੰਜ ਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ; ਰਾਜ, ਮਾਲ, ਰੂਪ, ਜਾਤ, ਜੋਬਨ; ਕਾਮ, ਕ੍ਰੋਧ, ਲੋਭ, ਮੋਹ, ਹੰਕਾਰ; ਨਿੰਦਿਆ, ਚੁਗਲੀ, ਈਰਖਾ, ਬਖੀਲੀ ਇਨ੍ਹਾਂ ਦੀਆਂ ਜੜ੍ਹਾਂ ਕੱਟੋਗੇ, ਓਨਾਂ ਹੀ ਸੁੱਖ ਪ੍ਰਾਪਤ ਹੋਵੇਗਾ। ਫੇਰ ਫਰਕ ਕੀ ਪਏਗਾ? ਜੀਵਨ ਬਦਲ ਜਾਏਗਾ ਰਾਜਨ! ਜਿਹੜਾ ਸਾਧਾਰਣ ਮਨੁੱਖ ਹੈ, ਜਿਸ ਨੂੰ ਕੋਈ ਨਹੀਂ ਜਾਣਦਾ ਉਹਦਾ ਮਾਣ ਹੋਣ ਲਗ ਜਾਏਗਾ; ਜਿਸ ਨੂੰ ਕੋਈ ਖੜ੍ਹਨ ਨਹੀਂ ਦਿੰਦਾ, ਉਹਨੂੰ ਸਾਰੇ ਹੀ ਆਦਰ ਦੇਣ ਲਗ ਜਾਣਗੇ ਕਿਉਂਕਿ ਉਸ ਦਾ ਜੀਵਨ ਪੱਕਾ ਹੋ ਗਿਆ।

***ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥***
***ਪੰਨਾ - 1171***

ਬਗੁਲਾ ਫਿਰ ਹੰਸ ਬਣ ਜਾਏਗਾ।

ਹੇ ਰਾਜਨ! ਅਸੀਂ ਆਹ ਵਰਤ ਰੱਖਦੇ ਹਾਂ, ਇਸ ਤਰ੍ਹਾਂ ਦੇ ਨਾਲ ਅਸੀਂ ਸਾਲਗਰਾਮ ਨੂੰ ਪੂਜ ਕੇ ਮਨਾਉਂਦੇ ਹਾਂ। ਜੇ ਪੂਰੇ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਜਨਮ ਲੈਣਾ ਹੀ ਧ੍ਰਿਗ ਹੈ ਕਿਉਂਕਿ ਮੰਤਰ ਨਹੀਂ ਪ੍ਰਾਪਤ ਹੋਇਆ -

***ਗੁਰ ਮੰਤ੍ਰ ਹੀਨਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਪੰਨਾ - 1357***

ਜਿਸ ਨੂੰ ਪੂਰੇ ਗੁਰੂ ਨੇ ਮੰਤਰ ਨਹੀਂ ਦਿਤਾ, ਉਸਦਾ ਜਨਮ ਧਿਰਕਾਰਯੋਗ ਤੇ ਭ੍ਰਿਸ਼ਟਿਆ ਹੋਇਆ ਹੈ।

***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਪੰਨਾ - 1357***

ਭਾਵੇਂ ਉਹ ਰਾਜਗੱਦੀ ਤੇ ਬੈਠਾ ਹੈ ਚਾਹੇ ਉਹ ਸਭ ਤੋਂ ਵੱਡਾ ਪੈਸੇ ਵਾਲਾ ਹੈ, ਕਰੋੜਾਂ ਅਰਬਾਂ ਖਰਬਾਂ ਦਾ ਮਾਲਕ ਹੈ, ਮਹਾਰਾਜ ਕਹਿੰਦੇ ਨੇ ਕਿ ਫੇਰ ਕੀ ਹੋਏਗਾ ਭਾਈ ਜੇ ਖਰਬਾਂ ਦਾ ਮਾਲਕ ਹੈ -

***ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥***
***ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥***
***ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥***
***ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥***
***ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥***
***ਪੰਨਾ - 2***

ਇਹ ਜਿਹੜੇ ਕੀੜਿਆਂ ਵਿਚ ਕੀੜੇ ਪੈਂਦੇ ਨੇ, ਰੱਬ ਦੇ ਘਰ ਵਿਚ ਉਨ੍ਹਾਂ ਨੂੰ ਐਨੀ ਹੀ ਮਹਾਨਤਾ ਮਿਲਦੀ ਹੈ।

ਸਾਧਸੰਗਤ ਜੀ! ਐਥੇ ਕਲ੍ਹ ਅਖਬਾਰ ਵਿਚ ਗਿਣਤੀ ਸੀ ਕਿ ਹਿੰਦੋਸਤਾਨ ਦੇ ਅੰਦਰ ਬਿਰਲੇ ਦਾ ਦੁਨੀਆਂ ਦੇ ਮਾਲਦਾਰਾਂ ਵਿਚ ਸੱਤਵਾਂ ਨੰਬਰ ਹੈ। ਅਮਰੀਕਾ 'ਚ 52 ਨੇ। ਸਵਾ ਕੁ ਸੌ ਗਿਣਿਐ ਉਨ੍ਹਾਂ ਨੇ - ਕ੍ਰੋੜਾਂ ਪਤੀ, ਅਰਬਾਂ ਪਤੀ।

ਮਹਾਰਾਜ ਕਹਿੰਦੇ, ਕੋਈ ਗੱਲ ਨਹੀਂ, ਭਾਵੇਂ ਅਰਬਾਂ ਪਤੀ ਹੋਵੇ, ਖਰਬਾਂ ਪਤੀ ਹੋਵੇ, ਰੱਬ ਦੀ ਦਰਗਾਹ ਵਿਚ ਤਾਂ ਉਹ ਕੁਛ ਵੀ ਨਹੀਂ ਜੇ ਉਹਦੇ ਕੋਲ ਪ੍ਰਮੇਸ਼ਰ ਦਾ ਨਾਮ ਨਹੀਂ ਹੈ; ਉਹ ਤਾਂ ਨਿਰਧਨ ਹੈ। ਸੋ ਭਾਈ ਮਨਸੁਖ ਨੇ ਕਿਹਾ, "ਰਾਜਨ! ਜਿੰਨਾਂ ਚਿਰ ਸਤਿਗੁਰੂ ਪ੍ਰਾਪਤ ਨਹੀਂ ਹੁੰਦਾ, ਨਾਮ ਪ੍ਰਾਪਤ ਨਹੀਂ ਹੁੰਦਾ, ਓਨਾਂ ਚਿਰ ਬੰਦੇ ਦਾ ਕੋਈ ਮੁੱਲ ਨਹੀਂ 'ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥' ਕੁੱਤਿਆਂ, ਬਿਲਿਆਂ ਸੱਪਾਂ, ਸੂਰਾਂ, ਗਧਿਆਂ ਤੇ ਕਾਵਾਂ ਵਰਗੀ ਦਸ਼ਾ ਉਸ ਦੀ ਹੋਇਆ ਕਰਦੀ ਹੈ। ਜੋ ਬਰੜਾਉਂਦਾ ਹੈ ਸੰਸਾਰ ਦੇ ਅੰਦਰ; ਬਰੜਾ ਬਰੜਾ ਕੇ ਸੁੱਤਾ ਪਿਆ ਸੁਪਨੇ ਦੇਖ ਰਿਹਾ ਹੈ।

***ਤ੍ਰਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥***
***ਪੰਨਾ - 920***

ਇਕ ਦੋ ਚਾਰ ਨਹੀਂ ਸੁੱਤੇ ਪਏ, ਸਾਰਾ ਸੰਸਾਰ ਸੁੱਤਾ ਪਿਆ ਹੈ, ਸਾਰਾ ਸੰਸਾਰ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੇ ਅੰਦਰ ਖੇਲ੍ਹ ਰਿਹਾ ਹੈ। ਗੁਰੂ ਜਗਾਉਂਦੇ ਨੇ -

***ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥***
***ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ॥***
***ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥***
***ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ॥***
***ਪੰਨਾ - 726***

ਬਾਰ-ਬਾਰ ਜਗਾਉਂਦੇ ਨੇ ਇਹਨੂੰ ਲੇਕਿਨ ਕੀ ਮਜਾਲ ਹੈ ਕਿ ਜਾਗ ਪਵੇ। ਇਹ ਐਨੀ ਗਾੜ੍ਹੀ ਨੀਂਦ 'ਚ ਸੌਂ ਗਿਆ ਕਿ ਇਹਨੂੰ ਜਾਗ ਨਹੀਂ ਆਉਂਦੀ। ਕੋਈ ਤਮੋ ਗੁਣ 'ਚ ਸੁੱਤਾ ਪਿਐ, ਕੋਈ ਰਜੋ ਗੁਣ ਵਿਚ ਸੁੱਤਾ ਪਿਆ ਹੈ, ਕੋਈ ਸਤੋ ਗੁਣ ਵਿਚ ਸੁੱਤਾ ਪਿਆ ਹੈ। ਮਹਾਰਾਜ ਕਹਿੰਦੇ ਨੇ ਸਾਰਾ ਸੰਸਾਰ ਤਿੰਨਾਂ ਗੁਣਾਂ ਦੇ ਅੰਦਰ ਹੈ। ਤੁਰੀਆ ਅਤੀਤ, ਜਿਥੇ ਜਾ ਕੇ ਪ੍ਰਮੇਸ਼ਰ ਹਾਜ਼ਰ ਨਾਜ਼ਰ ਦਿਸਦੈ, ਜਿਥੇ ਜਾ ਕੇ ਦੂਜਾ ਦਿਸਦਾ ਹੀ ਨਹੀਂ ਹੈ, ਵਾਹਿਗੁਰੂ ਹੀ ਦ੍ਰਿਸ਼ਟੀ ਆਉਂਦਾ ਹੈ ਸਾਰਿਆਂ ਦੇ ਅੰਦਰ, ਓਥੇ ਕੋਈ ਵਿਰਲਾ ਹੀ ਪਹੁੰਚਦਾ ਹੈ। ਤੁਰੀਆ ਅਵਸਥਾ ਵਿਚ ਆਪਣੇ ਸਰੂਪ ਦਾ ਪੂਰਨ ਗਿਆਨ ਹੁੰਦਾ ਹੈ। ਹਨ੍ਹੇਰੇ ਵਿਚ ਪਈ ਰੱਸੀ ਪ੍ਰਕਾਸ਼ ਹੋਣ ਤੇ ਹੁਣ ਸੱਪ ਨਹੀਂ ਦਿਸਦੀ।

***ਧਾਰਨਾ - ਤੀਨ ਵਿਆਪੈ ਜਗਤ ਕਉ,***
***ਤੁਰੀਆ ਪਾਵੈ ਕੋਇ - 2, 2.***
***ਤੁਰੀਆ ਪਾਵੈ ਕੋਇ - 4, 2.***
***ਤੀਨ ਵਿਆਪੈ ਜਗਤ ਕਉ ਤੁਰੀਆ,.......2***

***ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ॥***
***ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ॥***
***ਪੰਨਾ - 297***

ਰਾਜਨ! ਇਹ ਜਿੰਨੇ ਕਰਮ ਧਰਮ, ਵਰਤ ਨੇਮ ਆਦਿ ਖਟ ਕਰਮ ਨੇ, ਇਹ ਸਾਰੇ ਤਿੰਨਾਂ ਗੁਣਾਂ ਦੀ ਖੇਡ ਨੇ। ਕੀ ਰਾਜਾ, ਕੀ ਪਰਜਾ, ਕੀ ਪੜ੍ਹਿਆ ਹੋਇਆ, ਕੀ ਅਨਪੜ੍ਹ, ਕੀ ਕਥਾ ਵਾਚਕ, ਕੀ ਸੁਨਣ ਵਾਲਾ; ਕੋਈ ਵਿਰਲਾ ਹੈ ਜਿਸਦੇ ਮਨ ਵਿਚ ਇਹ ਪੱਕਾ ਭਰੋਸਾ 24 ਘੰਟੇ ਰਹਿੰਦਾ ਹੈ ਕਿ ਇਹ ਜਿਹੜੀ ਸ੍ਰਿਸ਼ਟੀ ਹੈ, ਇਹਦੇ ਵਿਚ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਨਹੀਂ; ਜਿਸ ਨੂੰ ਇਹ ਹਰ ਵਕਤ ਯਾਦ ਰਹਿੰਦਾ ਹੈ, ਉਸ ਨੂੰ ਨਾਮ ਦੀ ਪ੍ਰਾਪਤੀ ਹੋਇਆ ਕਰਦੀ ਹੈ। ਬਾਕੀਆਂ ਦਾ ਤਰੱਦਦ ਹੈ, ਮਿਹਨਤ ਹੈ ਕਿ ਅਸੀਂ ਆਤਮ ਸਥਿਤੀ ਵਿਚ

ਪਹੁੰਚ ਜਾਈਏ। ਕੋਈ ਵਿਰਲਾ ਹੈ ਤੁਰੀਆ ਅਵਸਥਾ ਵਿਚ, ਬਾਕੀ ਤਾਂ ਸਾਰਾ ਸੰਸਾਰ ਹੀ ਤਿੰਨਾਂ ਗੁਣਾਂ ਵਿਚ ਰਹਿੰਦਾ ਹੈ।

***ਤ੍ਰਿਤੀਆ ਤ੍ਰੈ ਗੁਣ ਬਿਖੈ ਫਲ..........॥ ਪੰਨਾ - 297***

ਇਹਦਾ ਫਲ ਕੀ ਹੁੰਦਾ ਹੈ ? 'ਵਿਹੁ' ਇਕੱਠੀ ਕਰਦਾ ਹੈ ਤਿੰਨਾਂ ਗੁਣਾਂ ਵਿਚ -

***.........ਕਬ ਉਤਮ ਕਬ ਨੀਚੁ॥ ਪੰਨਾ - 297***

ਕਦੇ ਬਹੁਤ ਵਧੀਆ ਬਣ ਜਾਂਦਾ ਹੈ, ਕਦੇ ਨੀਵਾਂ ਹੋ ਕੇ ਰਹਿਣਾ ਸ਼ੁਰੂ ਕਰ ਦਿੰਦਾ ਹੈ। ਕਦੇ ਭਜਨ ਕਰਨ ਨੂੰ ਜੀਅ ਕਰਦਾ ਹੈ, ਕਦੇ ਕਹਿੰਦਾ ਹੈ ਮੇਰਾ ਜੀਅ ਹੀ ਨਹੀਂ ਕਰਦਾ। ਵਿਹੁ ਦੇ ਫਲ ਇਕੱਠੇ ਕਰੀ ਜਾਂਦਾ ਹੈ।

***ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ॥***
***ਪੰਨਾ - 297***

ਇਹਦਾ ਫਲ ਕੀ ਹੁੰਦਾ ਹੈ ਜਿਹੜੇ ਫਲ ਇਕੱਠੇ ਕਰੀ ਜਾਂਦਾ ਹੈ। ਕਦੇ ਜੰਮ ਪਿਆ ਕਦੇ ਮਰ ਗਿਆ, ਕਦੇ ਨਰਕ ਵਿਚ ਚਲਿਆ ਗਿਆ, ਕਦੇ ਪੁੰਨ ਕਰਕੇ ਸਵਰਗ ਵਿਚ ਚਲਿਆ ਗਿਆ।

***ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ॥***
***ਪੰਨਾ - 297***

ਕਦੇ ਹਰਖ ਵਿਚ, ਖੁਸ਼ੀ ਵਿਚ ਆ ਜਾਂਦਾ ਹੈ, ਕਦੇ ਸੋਗ ਵਿਚ ਆ ਜਾਂਦਾ ਹੈ ਤੇ ਹਉਂ ਹਉਂ ਮੈਂ ਮੈਂ ਕਰਦਾ ਹੈ; ਮੈਂ ਇਹ ਕਰਿਆ ਹੈ, ਮੈਂ ਇਹ ਕਰਿਆ ਹੈ। ਕਿਸੇ ਨੂੰ ਛੇੜ ਕੇ ਦੇਖ ਲਓ, ਮੈਂ ਨਹੀਂ ਇਹਦੀ ਮੁਕਦੀ। ਮੈਂ ਐਂ ਗੱਲ ਕਹੀ ਤਾਂ ਐਂ ਹੋਇਆ, ਮੈਂ ਉਸਨੂੰ ਗੱਲ ਸਮਝਾਈ ਤਾਂ ਸਮਝਿਆ।

***ਜਿਨਿ ਕੀਏ ਤਿਸਹਿ ਨ ਜਾਣਨੀ.........॥***
***ਪੰਨਾ - 297***

ਜਿਸ ਵਾਹਿਗੁਰੂ ਨੇ ਸਭ ਕੁਛ ਕੀਤਾ ਹੋਇਆ ਹੈ ਉਸ ਨੂੰ ਬਿਲਕੁਲ ਜਾਨਣ ਦੀ ਕੋਸ਼ਿਸ਼ ਨਹੀਂ ਕਰਦਾ -

***............ਚਿਤਵਹਿ ਅਨਿਕ ਉਪਾਇ॥***
***ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ॥***
***ਪੰਨਾ - 297***

ਕਰਮਾਂ ਦੇ ਨਾਲ ਆਧੀ, ਬਿਆਧੀ, ਉਪਾਧੀ ਇਹ ਤਿੰਨ ਤਾਪ ਕਦੇ ਨਹੀਂ ਟੁੱਟਦੇ।

***ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ॥***
***ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ॥***
***ਪੰਨਾ - 297***

ਮੋਹ ਦੇ ਵਿਚ ਪੰਜ, ਭਰਮਾਂ ਦੇ ਵਿਚ ਡੁੱਬਿਆ ਪਿਆ ਹੈ, 'ਮਹਾ ਨਰਕ ਮਹਿ ਵਾਸ'। ਮਹਾਂ ਨਰਕਾਂ ਵਿਚ, ਦੁਖਾਂ ਦੇ ਵਿਚ ਇਸ ਨੂੰ ਵਾਸਾ ਮਿਲਿਆ ਹੋਇਆ ਹੈ।

***ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ॥***
***ਪੰਨਾ - 297***

ਭਾਈ ਮਨਸੁਖ ਨੇ ਕਿਹਾ, "ਰਾਜਨ! ਸੰਸਾਰ ਸੁਪਨਾ ਲੈ ਰਿਹਾ ਹੈ। ਇਕ ਦੋ ਚਾਰ ਨਹੀਂ, ਸਾਰਾ ਹੀ ਸੰਸਾਰ ਸੁੱਤਾ ਪਿਆ ਹੈ ਅਤੇ ਸੁਪਨੇ ਨਾਲ ਚਿੱਤ ਲਾਇਆ ਹੋਇਆ ਹੈ। ਤਿੰਨਾਂ ਗੁਣਾਂ ਦੀ ਨੀਂਦ ਚੜ੍ਹੀ ਹੋਈ ਹੈ ਤੇ ਨੀਂਦ ਚੜ੍ਹ ਕੇ ਇਸ ਨੇ ਪ੍ਰਮੇਸ਼ਰ, ਜਿਹੜਾ ਹਰ ਵਕਤ ਹਾਜ਼ਰ ਨਾਜ਼ਰ ਹੈ, ਹਰ ਵਕਤ ਨਾਲ ਰਹਿੰਦਾ ਹੈ ਜਿਸ ਨੇ ਸਭ ਕੁਛ ਬਣਾਇਆ ਹੈ, ਇਕ ਸਕਿੰਟ ਵਾਸਤੇ ਵੀ ਇਸ ਦੇ ਮਨ ਵਿਚ ਨਹੀਂ ਆਉਂਦਾ। ਜੇ ਕਿਤੇ ਇਕ ਸਕਿੰਟ ਵਾਸਤੇ ਆ ਜਾਵੇ ਤਾਂ -

***ਏਕ ਚਿਤ ਜਿਹ ਇਕ ਛਿਨ ਧਿਆਇਓ***
***ਕਾਲ ਫਾਸ ਕੇ ਬੀਚ ਨ ਆਇਓ॥ ਅਕਾਲ ਉਸਤਤਿ***

ਉਹ ਕਦੇ ਵੀ ਕਾਲ ਫਾਸ ਵਿਚ ਨਹੀਂ ਆਏਗਾ, ਐਸਾ ਪ੍ਰਮੇਸ਼ਰ ਦਾ ਨਾਮ ਹੈ। ਬਾਕੀ ਸੰਸਾਰ ਜਿਹੜਾ ਹੈ ਇਹ ਸਾਰਾ ਸੁਪਨੇ ਦੇ ਅੰਦਰ ਸੁਪਨੇ ਲੈ ਰਿਹਾ ਹੈ। ਇਸ ਤਰ੍ਹਾਂ ਪੜ੍ਹ ਲਓ-

***ਧਾਰਨਾ - ਲਾ ਲਿਆ ਮੂਰਖਾ,***
***ਚਿਤ ਨਾਲ ਸੁਪਨੇ ਦੇ - 2***
***ਨਾਲ ਸੁਪਨੇ ਦੇ ਚਿਤ ਨਾਲ ਸੁਪਨੇ ਦੇ - 2***
***ਲਾ ਲਿਆ ਮੂਰਖਾ ਚਿਤ,..........।***

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥ ਪੰਨਾ - 707***

ਤਿੰਨਾਂ ਗੁਣਾਂ ਦੇ ਵਿਚ ਸੁਪਨੇ ਲੈ ਰਿਹਾ ਹੈ। ਅਧਿਆਸ ਹੋਇਆ ਹੋਇਆ ਹੈ। ਆਪਣੇ ਆਤਮ ਪਦਾਰਥ ਨੂੰ ਨਹੀਂ ਜਾਣਦਾ, ਆਪਣੇ ਸਰੂਪ ਨੂੰ ਭੁੱਲਿਆ ਬੈਠਾ ਹੈ ਕਿ ਮੈਂ ਕੌਣ ਹਾਂ। ਸਾਢੇ ਤਿੰਨ ਹੱਥ ਦੀ ਦੇਹ ਆਪਣੇ ਆਪ ਨੂੰ ਬਾਰ ਬਾਰ ਕਹੀ ਜਾਂਦਾ ਹੈ, ਦੇਹ ਦੇ ਸਬੰਧੀਆਂ ਨੂੰ ਆਪਣੇ ਸਬੰਧੀ ਕਹਿੰਦਾ ਹੈ, ਪੁੱਤਰਾਂ ਦਾ ਸਬੰਧ ਦੇਹ ਨਾਲ ਹੈ, ਇਸਤ੍ਰੀ ਦਾ ਸਬੰਧ ਦੇਹ ਨਾਲ ਹੈ, ਜਾਇਦਾਦ ਦਾ ਸਬੰਧ ਦੇਹ ਨਾਲ ਹੈ। ਆਤਮਾ ਦੇ ਨਾਲ ਤਾਂ ਕਿਸੇ ਦਾ ਕੋਈ ਸਬੰਧ ਨਹੀਂ ਹੈ ਕਿਉਂਕਿ ਉਹ ਤਾਂ ਪਰੀਪੂਰਨ ਹੈ, ਸਭ ਕੁਛ ਉਸ ਦੇ ਪਾਸ ਹੈ। ਉਸ ਤੋਂ ਬਾਹਰ ਕੋਈ ਨਹੀਂ ਹੈ, ਸਭ ਚੀਜ਼ਾਂ ਉਹਦੇ ਵਿਚ ਨੇ। ਉਹ ਤਾਂ ਆਪਣੇ ਆਪ ਹੀ ਹੈ।

***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

ਸੋ ਸੁਪਨੇ ਦੇ ਵਿਚ ਇਹ ਮੈਂ ਮੈਂ ਕਰਦਾ ਹੈ। ਮਹਾਰਾਜ ਕਹਿੰਦੇ ਨੇ - ***'ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥'***

ਐਹੋ ਜਿਹਾ ਮੂਰਖ! ਪੜ੍ਹਿਆ ਲਿਖਿਆ ਭੀ ਹੈ, ਮਹਾਰਾਜ ਕਹਿੰਦੇ ਪੜ੍ਹੇ ਲਿਖੇ ਦਾ ਸਵਾਲ ਨਹੀਂ ਇਹਦੇ ਵਿਚ। ਇਹਦੇ ਵਿਚ ਤਾਂ ਇਹ ਹੈ ਕਿ ਆਤਮ ਬੋਧ ਕਿਸਨੂੰ ਹੋਇਆ ਹੈ ਤੇ ਕਿਸ ਨੂੰ ਨਹੀਂ ਹੋਇਆ ਤੇ ਜਿਸ ਨੂੰ ਆਤਮ ਬੋਧ ਹੋ ਗਿਆ ਤੇ ਸਾਰੇ ਪ੍ਰੀਪੂਰਨ ਪ੍ਰਮੇਸ਼ਰ ਨੂੰ ਜਾਣ ਲਿਆ, ਉਹ ਤਾਂ ਪੜ੍ਹਿਆ ਹੋਇਆ ਹੈ -

***ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ***
***ਜਿਸੁ ਰਾਮ ਨਾਮੁ ਗਲਿ ਹਾਰੁ॥ ਪੰਨਾ - 938***

ਬਾਕੀ ਜਿਸ ਨੂੰ ਇਹ ਬੋਧ ਨਹੀਂ ਹੋਇਆ, ਚਾਹੇ ਉਹ ਕਿੰਨਾ ਹੀ ਪੜ੍ਹਿਆ ਹੋਇਆ ਹੈ, ਕਿੱਡਾ ਹੀ ਅਮੀਰ ਹੈ, ਕਿੱਡੀ ਹੀ ਪਦਵੀ ਹੈ, ਮਹਾਰਾਜ ਕਹਿੰਦੇ ਨੇ ਕਿ ਉਹ ਸਭ ਸੁੱਤੇ ਪਏ ਨੇ, ਬਰੜਾ ਰਹੇ ਨੇ, ਇਕ ਦੂਜੇ ਨੂੰ ਦੁਖੀ ਕਰ ਰਹੇ ਨੇ, ਦੁਖ ਪਾ ਰਹੇ ਨੇ।

***'ਚਲਦਾ'***

L L L L L L L

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ
## PERENNIAL PSYCHOLOGY OF THE BHAGVAD GITA

*ਮੂਲ ਲੇਖਕ - ਡਾ. ਸਵਾਮੀ ਰਾਮ ਜੀ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

### ਸਤਵਾਂ ਅਧਿਆਇ

### ਨਿਰੰਕੁਸ਼ ਨਾਲ ਅਭੇਦ ਹੋਣ ਦਾ ਗਿਆਨ

1. ਹੇ ਪਾਰਥ! ਆਪਣਾ ਮਨ ਚਿੱਤ ਮੇਰੇ ਵਿਚ ਲਾ ਕੇ ਦੇਖ, ਮੇਰਾ ਬਣ ਕੇ ਦੇਖ, ਮੇਰਾ ਹੋ ਕੇ ਦੇਖ› ਯੋਗ ਦੁਆਰਾ ਨਿਰਸੰਦੇਹ ਹੋ ਕੇ ਜਿਸ ਤਰ੍ਹਾਂ ਤੂੰ ਮੈਨੂੰ ਜਾਣੇਗਾ, ਉਹ ਮੇਰੇ ਕੋਲੋਂ ਸੁਣ।

2. ਮੈਂ ਤੈਨੂੰ ਹੁਣ ਉਹ ਗਿਆਨ ਵਿਗਿਆਨ ਦਸਦਾ ਹਾਂ ਜਿਸ ਨੂੰ ਜਾਣ ਕੇ ਫੇਰ ਹੋਰ ਕੁਝ ਜਾਨਣ ਦੀ ਲੋੜ ਨਹੀਂ ਰਹਿੰਦੀ।

3. ਹਜ਼ਾਰਾਂ ਮਨੁੱਖਾਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ ਜੋ ਸਿੱਧੀ ਦਾ ਯਤਨ ਕਰਦਾ ਹੈ ਅਤੇ ਇਨ੍ਹਾਂ ਯਤਨ ਕਰਨ ਵਾਲਿਆਂ ਵਿਚੋਂ ਵੀ ਕੋਈ ਵਿਰਲਾ ਹੀ ਮੈਨੂੰ ਚੰਗੀ ਤਰ੍ਹਾਂ ਜਾਣਦਾ ਹੈ।

ਅਰਜਨ ਨਾਲ ਗੱਲਬਾਤ ਕਰਦਿਆਂ ਆਮ ਤੌਰ ਤੇ ਕ੍ਰਿਸ਼ਨ ਜੀ 'ਮੈਂ' ਸ਼ਬਦ ਵਰਤਦੇ ਹਨ। ਇਹ ਸ਼ਬਦ ਨਿਰੋਲ ਆਤਮਾ ਲਈ, ਸ਼ੁਧ ਆਪੇ ਲਈ ਵਰਤਿਆ ਗਿਆ ਹੈ। ਅੱਜ ਦਾ ਜਗਿਆਸੂ, ਅੱਜ ਦਾ ਪਾਠਕ ਬਹੁਤ ਵਾਰੀ ਹੈਰਾਨ ਹੋ ਜਾਂਦਾ ਹੈ ਤੇ ਧੋਖਾ ਖਾ ਜਾਂਦਾ ਹੈ ਪਰ ਸਦਾ ਇਹ ਚੇਤੇ ਰੱਖਣ ਦੀ ਲੋੜ ਹੈ ਕਿ ਕ੍ਰਿਸ਼ਨ ਜੀ ਇਕ ਸੰਪੂਰਨ ਬ੍ਰਹਮਗਿਆਨੀ ਸਨ, ਅਵਤਾਰ ਸਨ, ਇਸ ਕਰਕੇ ਜਦੋਂ ਉਹ 'ਮੈਂ' ਸ਼ਬਦ ਦੀ ਵਰਤੋਂ ਕਰਦੇ ਹਨ, ਉਹ ਬਿਲਕੁਲ ਠੀਕ ਹੈ, ਉਸ ਰਾਹੀਂ ਉਹ ਸਾਨੂੰ ਵਾਹਿਗੁਰੂ ਦਾ ਗਿਆਨ ਕਰਾਉਂਦੇ ਹਨ। ਉਹ ਅਰਜਨ ਨੂੰ ਆਪਣਾ ਬਣਾ ਕੇ ਗਿਆਨ ਕਰਾ ਰਹੇ ਹਨ। ਅੱਜ ਦੇ ਗੁਰੂ, ਅੱਜ ਦੇ ਅਧਿਆਪਕ ਇਸ ਗੱਲ ਦੀ ਰੀਸ ਕਰਨ ਲੱਗ ਪੈਂਦੇ ਹਨ ਤੇ ਇਸ ਤਰ੍ਹਾਂ ਹੀ ਗੱਲ ਕਰਨ ਲਗ ਪੈਂਦੇ ਹਨ ਪਰ ਇਸ ਤਰ੍ਹਾਂ ਜਦ ਉਹ ਮੈਂ ਭਾਵ ਵਿਚ ਆ ਕੇ ਗੱਲ ਕਰਦੇ ਹਨ, ਉਹ ਤਾਂ ਪੂਰਨਤਾ ਦੇ ਕਿਤੇ ਨੇੜੇ ਵੀ ਨਹੀਂ ਲੱਗੇ ਹੁੰਦੇ, ਕੇਵਲ ਦਿਖਾਵਾ ਹੀ ਕਰ ਰਹੇ ਹੁੰਦੇ ਹਨ। ਉਸ ਨਾਲ ਵਿਦਿਆਰਥੀ ਕੁਰਾਹੇ ਪੈ ਜਾਂਦੇ ਹਨ। ਇਹ ਕੇਵਲ ਗੁਰੂ-ਪੁਣੇ ਦਾ ਪ੍ਰਚਾਰ ਹੁੰਦਾ ਹੈ ਨਾ ਕਿ ਪ੍ਰਮਾਤਮਾ ਦੇ ਆਗੂ ਹੋਣ ਦਾ। ਅੱਜ ਦੇ ਸਮੇਂ ਵਿਚ ਜਿਹੜੇ ਵੀ ਆਪਣੇ ਆਪ ਨੂੰ ਪ੍ਰਮਾਤਮਾ ਦੇ ਅਖਵਾਉਂਦੇ ਹਨ, ਉਹ ਬਿਲਕੁਲ ਵੀ ਪ੍ਰਮਾਤਮਾ ਵਰਗੇ ਨਹੀਂ ਹਨ, ਉਹ ਕੇਵਲ ਸਾਧਾਰਣ ਮਨੁੱਖ ਹੀ ਹਨ। ਅਸੀਂ ਪਹਿਲਾਂ ਪੜ੍ਹ ਆਏ ਹਾਂ ਕਿ ਸੱਚਾ ਗੁਰੂ ਨਿਸੁਆਰਥੀ ਹੁੰਦਾ ਹੈ, ਪ੍ਰੇਮ ਦਾ ਸਾਗਰ ਹੁੰਦਾ ਹੈ। ਅੱਜ ਦਾ ਗੁਰੂ ਜਦੋਂ ਜਗਿਆਸੂ ਨੂੰ ਕਹਿੰਦਾ ਹੈ ਕਿ ਤੁਸੀਂ ਆਪਣਾ ਸਮਾਂ, ਪੈਸਾ ਤੇ ਸ਼ਕਤੀ ਸਭ ਕੁਛ ਮੈਨੂੰ ਦੇ ਦਿਓ, ਪਰਤੱਖ ਹੈ ਕਿ ਉਸ ਦਾ ਗਿਆਨ ਹਉਮੈ ਤੇ ਸੁਆਰਥ ਭਰਪੂਰ ਹੈ। ਜੇਕਰ ਗੁਰੂ ਤੇ ਚੇਲੇ ਦੀਆਂ ਜ਼ਰੂਰਤਾਂ ਇਕੋ ਜਿਹੀਆਂ ਹੀ ਹਨ ਫੇਰ ਦੋਨਾਂ ਵਿਚ ਫਰਕ ਹੀ ਕੀ ਹੈ? ਇਹੋ ਜਿਹਾ ਗੁਰੂ ਕਿਵੇਂ ਜਗਿਆਸੂਆਂ ਦਾ ਭਲਾ ਕਰ ਸਕਦਾ ਹੈ? ਇਕ ਚੰਗਾ ਗੁਰੂ ਬਿਲਕੁਲ ਨਿਸੁਆਰਥੀ ਹੁੰਦਾ ਹੈ, ਉਹ ਹੀ ਉਸ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ। ਜੇ ਇਹ ਗੁਣ ਗੁਰੂ ਵਿਚ ਨਹੀਂ ਹਨ ਤਾਂ ਉਸ ਦੇ ਪਿਛੇ ਬਿਲਕੁਲ ਨਹੀਂ ਲਗਣਾ ਚਾਹੀਦਾ ਸਗੋਂ ਉਸ ਤੋਂ ਚੰਗਾ ਤਾਂ ਇਹ ਹੀ ਹੋਵੇਗਾ ਕਿ ਗੁਰੂ ਨਾ ਹੀ ਰੱਖੋ, ਬਜਾਏ ਇਸ ਦੇ ਕਿ ਤੁਸੀਂ ਗਲਤ ਸਿਖਿਆ ਵਿਚ ਲਪੇਟੇ ਜਾਓ। ਅੱਜ ਦੇ ਗੁਰੂ ਨੂੰ ਕਦੀ ਵੀ ਕ੍ਰਿਸ਼ਨ ਜੀ ਨਾਲ ਤੁਲਨਾ ਨਹੀਂ ਦਿਤੀ ਜਾ ਸਕਦੀ, ਐਸਾ ਕਰਨਾ ਵੀ ਨਹੀਂ ਚਾਹੀਦਾ। ਕ੍ਰਿਸ਼ਨ ਜੀ ਇਕ ਮਹਾਨ ਯੋਗੀ ਸਨ। ਉਹੋ ਜਿਹਾ ਯੋਗੀ ਕਦੀ ਇਸ ਧਰਤੀ ਤੇ ਪਹਿਲਾਂ ਨਹੀਂ ਹੋਇਆ। ਉਨ੍ਹਾਂ ਦਾ ਗਿਆਨ ਵੀ ਬਹੁਤ ਉਤਮ ਗਿਆਨ ਸੀ।

ਕ੍ਰਿਸ਼ਨ ਜੀ ਆਪਣੇ ਪਿਆਰੇ ਸ਼ਿਸ਼ ਦਾ ਅਗਿਆਨ ਦੂਰ ਕਰਦੇ ਹਨ ਅਤੇ ਉਸ ਨੂੰ ਗਿਆਨ ਵਿਗਿਆਨ ਦੀ ਕਲਾ ਬਖਸ਼ਦੇ ਹਨ ਤਾਂ ਜੋ ਉਹ ਸਤਿ ਨੂੰ ਦੇਖ ਸਕੇ। ਉਹ ਦਸਦੇ ਹਨ ਕਿ ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਆਪਣਾ ਮਨ ਉਚੇ ਟੀਚੇ ਤੇ ਰੱਖੇ ਤੇ ਆਪਣਾ ਜੀਵਨ ਉਸ ਦੀ ਪਹੁੰਚ ਵਿਚ ਲਗਾ ਦੇਵੇ। ਧਿਆਨ ਰਹੇ ਕਿ ਜਗਿਆਸੂ ਆਪਣੇ ਸੰਵੇਗ, ਆਪਣਾ ਮਨ ਹੋਰ ਕਿਤੇ ਇਧਰ ਉਧਰ ਨਾ ਜਾਣ ਦੇਵੇ। ਆਪਣਾ ਮਨ ਕੇਵਲ ਉਸ ਅਚੇਤ ਸਚਾਈ ਦੀ ਭਾਲ ਵਿਚ ਹੀ ਲਗਾਈ ਰੱਖੇ - ਉਹ ਸਚਾਈ ਜਿਥੋਂ ਚਿਰ ਸਥਾਈ ਸਤਿ ਦਾ ਗਿਆਨ ਭਰਪੂਰ ਹੋ ਕੇ ਵਹਿ ਰਿਹਾ ਹੈ। ਜਦੋਂ ਉਹ ਗਿਆਨ ਪ੍ਰਾਪਤ ਹੋ ਜਾਂਦਾ ਹੈ ਹੋਰ ਕੁਝ ਪ੍ਰਾਪਤ ਕਰਨ ਨੂੰ ਰਹਿੰਦਾ ਹੀ ਨਹੀਂ। ਹਜ਼ਾਰਾਂ ਆਦਮੀ ਆਤਮ ਮਾਰਗ ਤੇ ਤੁਰਦੇ ਹਨ ਪਰ ਕੋਈ ਵਡਭਾਗਾ ਹੀ ਇਸ ਸੰਪੂਰਨਤਾ ਤਕ ਪਹੁੰਚਦਾ ਹੈ।

ਛੇਵੇਂ ਅਧਿਆਇ ਵਿਚ ਅਸੀਂ ਪੜ੍ਹਿਆ ਸੀ ਕਿ ਇਸ ਤੱਤ ਨੂੰ ਸਮਾਧੀ ਲਗਾ ਕੇ ਕਿਵੇਂ ਪ੍ਰਾਪਤ ਕੀਤਾ ਜਾ ਸਕਦਾ ਹੈ। ਸਮਾਧੀ ਲਗਾਉਣ ਦਾ ਤਰੀਕਾ ਸਮਝ ਲੈਣ ਤੋਂ ਬਾਅਦ ਅਰਜਨ ਸਮਾਧੀ ਲਗਾਉਣ ਦਾ ਉਦੇਸ਼ ਜਾਨਣਾ ਚਾਹੁੰਦਾ ਹੈ ਤੇ ਨਾਲ ਹੀ ਦੂਸਰੇ ਤਰੀਕੇ ਵੀ ਜਾਨਣਾ ਚਾਹੁੰਦਾ ਹੈ, ਉਹ ਤਰੀਕੇ ਜਿਨ੍ਹਾਂ ਰਾਹੀਂ ਤੱਤ ਤਕ ਪਹੁੰਚਿਆ ਜਾਵੇ, ਖਾਸ ਤੌਰ ਤੇ ਉਹ ਤਰੀਕੇ ਜਿਹੜੇ ਯੋਗੀ ਵਰਤਦੇ ਹਨ। ਸਤਵੇਂ ਅਧਿਆਇ ਤੋਂ ਗਿਆਰ੍ਹਵੇਂ ਅਧਿਆਇ ਤਕ ਇਹੋ ਹੀ ਦਸਿਆ ਗਿਆ ਹੈ ਤੇ ਅਰਜਨ ਨੂੰ ਇਨ੍ਹਾਂ ਬਾਰੇ ਗਿਆਨ ਦਿਤਾ ਗਿਆ ਹੈ।

ਇਕ ਸੰਪੂਰਨ ਗੁਰੂ ਦੇ ਗਿਆਨ ਦਾ ਪ੍ਰਭਾਵ ਮਨ ਤੇ ਬਹੁਤ ਡੂੰਘਾ ਪੈਂਦਾ ਹੈ - ਪੜ੍ਹ ਕੇ ਜਾਂ ਸੁਣ ਕੇ ਨਹੀਂ, ਗੁਰੂ ਦੇ ਮੁਖਾਰਬਿੰਦ ਤੋਂ ਨਿਕਲੇ ਸ਼ਬਦ ਸਿੱਧੇ ਹਿਰਦੇ ਵਿਚ ਉਤਰਦੇ ਚਲੇ ਜਾਂਦੇ ਹਨ। ਜਿਨ੍ਹਾਂ ਸਵਾਲਾਂ ਦਾ ਜਵਾਬ ਧਾਰਮਿਕ ਪੁਸਤਕਾਂ ਵਿਚ ਨਹੀਂ ਮਿਲਦਾ, ਮਹਾਤਮਾ ਤੋਂ ਨਹੀਂ ਮਿਲਦਾ, ਉਨ੍ਹਾਂ ਸਵਾਲਾਂ ਦਾ

ਜਵਾਬ ਸਿਖਰ ਤੇ ਪਹੁੰਚ ਕੇ ਅਨੁਭਵ ਰਾਹੀਂ ਮਿਲਦਾ ਹੈ, ਅਨੁਭਵ ਤੋਂ ਬਿਨਾਂ ਸ਼ੰਕੇ ਬਣੇ ਹੀ ਰਹਿੰਦੇ ਹਨ। ਹਰ ਜਗਿਆਸੂ ਅਨੁਭਵ ਲੋਚਦਾ ਹੈ, ਇਸ ਤੋਂ ਭਾਵ ਇਹ ਨਹੀਂ ਕਿ ਉਹ ਗੁਰੂਆਂ ਦੀ ਸਿਖਿਆ ਵਿਚ ਵਿਸ਼ਵਾਸ਼ ਨਹੀਂ ਰਖਦਾ, ਇਹ ਗੱਲ ਨਹੀਂ; ਉਸ ਨੇ ਉਤਸ਼ਾਹ ਉਨ੍ਹਾਂ ਤੋਂ ਹੀ ਲਿਆ ਹੈ ਉਥੋਂ ਹੀ ਇਹ ਬੂਟੇ ਨੇ ਜਨਮ ਲਿਆ ਹੈ, ਪਰ ਆਤਮ ਗਿਆਨ ਕੇਵਲ ਅਨੁਭਵ ਤੋਂ ਹੀ ਪ੍ਰਾਪਤ ਹੁੰਦਾ ਹੈ। ਲੋੜ ਪੈਂਦੀ ਹੈ ਇਕ ਸੰਪੂਰਨ ਤਰੀਕੇ ਦੀ ਜਿਸ ਰਾਹੀਂ ਗਿਆਨ ਪ੍ਰਾਪਤ ਕੀਤਾ ਜਾ ਸਕੇ।

ਇਸ ਅਧਿਆਇ ਦੀ ਪਹਿਲੀ ਸਿਖਿਆ ਇਹੀ ਹੈ ਕਿ ਆਪਾ ਹੈ, ਮੈਂ ਹਾਂ। ਇਹ ਸਥਿਤੀ ਪ੍ਰਾਪਤ ਕਰਨ ਲਈ ਸਾਧਨਾ ਕਰਨੀ ਚਾਹੀਦੀ ਹੈ, ਬਿਨਾਂ ਕਿਸੇ ਨਿਸ਼ਾਨੇ ਦੇ, ਬਿਨਾਂ ਕਿਸੇ ਟੀਚੇ ਦੇ ਕੀਤੀ ਗਈ ਸਾਧਨਾ ਕਿਤੇ ਨਹੀਂ ਪਹੁੰਚਾਉਂਦੀ। ਜੇਕਰ ਸਾਧਨਾ ਬੜੀ ਮਿਹਨਤ ਨਾਲ ਵੀ ਕੀਤੀ ਜਾਵੇ, ਬੜੀ ਡੂੰਘੀ ਕੀਤੀ ਜਾਵੇ ਪਰ ਜੇ ਨਿਸ਼ਾਨਾ ਸਾਮ੍ਹਣੇ ਨਹੀਂ ਹੈ, ਜੇ ਇਹ ਨਹੀਂ ਧਾਰਿਆ ਕਿ ਕੀ ਪ੍ਰਾਪਤ ਕਰਨਾ ਹੈ, ਸਾਰੀ ਸਾਧਨਾ ਬਿਫਲ ਹੋ ਜਾਂਦੀ ਹੈ। ਕਾਰਣ ਇਹ ਹੈ ਕਿ ਸਾਧਨਾ ਦੇ ਰਸਤੇ ਤੇ ਬਹੁਤ ਸਾਰੀਆਂ ਲੁਭਾਏਮਾਨ ਚੀਜ਼ਾਂ ਮਿਲ ਜਾਂਦੀਆਂ ਹਨ ਜਿਨ੍ਹਾਂ ਵਿਚ ਲਗ ਕੇ ਮਨੁੱਖ ਆਪਣਾ ਮੰਤਵ ਭੁੱਲ ਜਾਂਦਾ ਹੈ। ਕਈ ਵਿਦਿਆਰਥੀ ਸਮਾਧੀ ਲਾਉਣੀ ਸ਼ੁਰੂ ਕਰਦੇ ਹਨ ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਉਹ ਕਿਉਂ ਕਰ ਰਹੇ ਹਨ, ਉਹ ਕਿਉਂ ਅਭਿਆਸ ਕਰ ਰਹੇ ਹਨ। ਬਿਨਾਂ ਮੰਤਵ ਦੇ ਸਮਾਧੀ ਲਗਾਉਣੀ, ਸਿਮਰਨ ਕਰਨਾ ਬਿਲਕੁਲ ਉਸ ਤਰ੍ਹਾਂ ਹੀ ਹੈ ਜਿਵੇਂ ਕਿ ਤੁਸੀਂ ਤੁਰ ਪਏ ਹੋ ਪਰ ਤੁਹਾਨੂੰ ਇਹ ਨਾ ਪਤਾ ਹੋਵੇ ਕਿ ਤੁਸੀਂ ਜਾਣਾ ਕਿਥੇ ਹੈ। ਪਹਿਲਾਂ ਸਭ ਚੀਜ਼ ਦਾ ਪਤਾ ਹੋਣਾ ਚਾਹੀਦਾ ਹੈ, ਸਾਰੀ ਗੱਲ ਦੀ ਸਮਝ ਹੋਣੀ ਚਾਹੀਦੀ ਹੈ, ਫੇਰ ਅਭਿਆਸ ਸ਼ੁਰੂ ਕਰਨਾ ਚਾਹੀਦਾ ਹੈ।

ਗਿਆਨ ਅਤੇ ਵਿਗਿਆਨ ਦੋ ਤਰ੍ਹਾਂ ਦਾ ਗਿਆਨ ਸਾਨੂੰ ਗ੍ਰੰਥਾਂ ਵਿਚ ਮਿਲਦਾ ਹੈ। ਗਿਆਨ ਸਾਨੂੰ ਪ੍ਰਮਾਤਮਾ ਬਾਰੇ ਦਸਦਾ ਹੈ, ਇਕੋ ਸਚਾਈ ਤੋਂ ਜਾਣੂੰ ਕਰਾਉਂਦਾ ਹੈ। ਵਿਗਿਆਨ ਸਾਨੂੰ ਸਾਧਨਾ ਬਾਰੇ ਪੂਰੀ ਤਰ੍ਹਾਂ ਜਾਣੂੰ ਕਰਾਉਂਦਾ ਹੈ, ਸਾਧਨਾ ਦੇ ਕੀ ਤਰੀਕੇ ਹਨ, ਕਿਹੜਾ ਸਭ ਤੋਂ ਚੰਗਾ ਹੈ ਇਹ ਸਾਰਾ ਗਿਆਨ। ਕੋਈ ਵਿਰਲਾ ਹੀ ਉਸ ਪੂਰਨਤਾ ਤਕ ਪਹੁੰਚਦਾ ਹੈ ਜਿਹੜੀ ਦੱਸੀ ਗਈ ਹੈ ਤੇ ਉਨ੍ਹਾਂ ਵਿਚੋਂ ਵੀ ਕੋਈ ਵਿਰਲਾ ਹੀ ਵਾਸਤਵਿਕ ਆਪੇ ਨੂੰ ਜਾਣ ਸਕਦਾ ਹੈ। ਤੱਤ ਗਿਆਨ ਉਹ ਗਿਆਨ ਹੈ ਜਿਸ ਦੇ ਜਾਨਣ ਤੋਂ ਬਾਅਦ ਕੁਝ ਹੋਰ ਜਾਨਣਾ ਬਾਕੀ ਰਹਿ ਹੀ ਨਹੀਂ ਜਾਂਦਾ। ਤੀਸਰੇ ਸ਼ਲੋਕ ਵਿਚ ਦੱਸਿਆ ਗਿਆ ਹੈ ਕਿ ਜੇ ਸਮਾਧੀ ਦੀ ਸਥਿਤੀ ਵਿਚ ਪਹੁੰਚਣ ਤੋਂ ਬਾਅਦ ਵੀ ਉਸ ਤੋਂ ਉਚੀ ਸਥਿਤੀ ਹੈ – ਉਹ ਹੈ ਸ੍ਵੈ-ਪੂਰਨਤਾ ਦੀ। ਸੰਪੂਰਨਤਾ ਵਿਚ ਜਗਿਆਸੂ ਉਤਮ ਪ੍ਰਾਪਤੀ ਦੇ ਕਾਬਲ ਹੋ ਜਾਂਦਾ ਹੈ। ਪਰ ਆਖਰੀ ਕਦਮ ਉਹ ਕਦਮ ਹੈ ਜਿਸ ਵਿਚ ਉਹ ਪ੍ਰਾਪਤ ਕੀਤੇ ਗਿਆਨ ਦਾ ਵਿਸਤਾਰ ਕਰਦਾ ਹੈ ਤੇ ਪ੍ਰਮਾਤਮਾ ਨਾਲ ਇਕ ਹੋ ਜਾਂਦਾ ਹੈ।

4. ਪ੍ਰਿਥਵੀ, ਜਲ, ਅਗਨੀ, ਹਵਾ, ਅਕਾਸ਼, ਮਨ, ਬੁੱਧੀ ਇਹ ਮੇਰੀ ਵੱਖ-ਵੱਖ ਅੱਠ ਪ੍ਰਕਾਰ ਦੀ ਪ੍ਰਕ੍ਰਿਤੀ ਹੈ।

5. ਇਹ ਪ੍ਰਕ੍ਰਿਤੀ ਅਪਰਾ ਹੈ, ਹੇ ਮਹਾਂਬਾਹੋ! ਇਸ ਤੋਂ ਵਖਰੀ ਇਕ ਪਰਾ ਪ੍ਰਕ੍ਰਿਤੀ ਹੈ ਤੇ ਇਸ ਨੇ ਹੀ ਜਗ ਧਾਰਨ ਕੀਤਾ ਹੈ, ਜੀਵ ਰੂਪ ਧਾਰਨ ਕੀਤਾ ਹੈ।

6. ਇਸ ਨੂੰ ਚੰਗੀ ਤਰ੍ਹਾਂ ਜਾਣ ਲੈ। ਇਹ ਸਭ ਜੀਵਾਂ ਦੇ ਪੈਦਾ ਹੋਣ ਦਾ ਮੂਲ ਹੈ, ਸਾਰੇ ਜਗਤ ਦੀ ਉਤਪਤੀ ਹੈ ਪਰਲੈ ਰੂਪ ਮੈਂ ਹੀ ਹਾਂ।

7. ਹੇ ਧੰਨਜਯ! ਮੇਰੇ ਤੋਂ ਪਰ੍ਹੇ ਹੋਰ ਕੁਝ ਨਹੀਂ ਹੈ ਇਹ ਮੇਰੇ ਨਾਲ ਇਸ ਤਰ੍ਹਾਂ ਸਭ ਕੁਝ ਜੁੜਿਆ ਹੋਇਆ ਹੈ ਜਿਵੇਂ ਧਾਗੇ ਵਿਚ ਮੋਤੀ ਪਰੋਤੇ ਹੁੰਦੇ ਹਨ।

ਸੰਸਾਰ ਦੀ ਹਰ ਇਕ ਵਸਤੂ ਬੜੀ ਵਚਿਤਰ ਹੈ, ਉਸ ਦੇ ਵਚਿੱਤਰ ਗੁਣ ਹਨ। ਜੋ ਕੁਝ ਵੀ ਅਸੀਂ ਸੰਸਾਰ ਵਿਚ ਦੇਖਦੇ ਹਾਂ ਉਨ੍ਹਾਂ ਦੇ ਕੁਝ ਗੁਣ ਹਨ ਜੋ ਕਿ ਤੁਹਾਨੂੰ ਹੋਰ ਕਿਤੇ ਵੀ ਨਹੀਂ ਮਿਲਦੇ। ਇਹ ਕਹਿਣਾ ਪਵੇਗਾ ਕਿ ਸਭ ਕੁਝ ਦਾ ਸਰੋਤ ਇਕ ਹੀ ਹੈ ਜਿਸ ਤੋਂ ਸਭ ਕੁਝ ਵੱਖ-ਵੱਖ ਦ੍ਰਿਸ਼ਟੀਮਾਨ ਹੋਇਆ ਹੈ ਪਰ ਉਹ ਸਰੋਤ ਮਨੁੱਖੀ ਨੇਤਰਾਂ ਤੋਂ ਉਹਲੇ ਹੀ ਰਹਿੰਦਾ ਹੈ।

ਇਸ ਸ਼ਲੋਕ ਵਿਚ ਕ੍ਰਿਸ਼ਨ ਜੀ ਸ੍ਰਿਸ਼ਟੀ ਦੇ ਵੱਖ-ਵੱਖ ਰੂਪ ਦਸਦੇ ਹਨ – ਸਮੁੱਚੇ ਤੋਂ ਗੁੱਝੇ ਤੱਤਾਂ ਤਕ। ਉਹ ਅਰਜਨ ਨੂੰ ਲੰਮੀਆਂ ਬਾਹਾਂ ਵਾਲਾ ਕਹਿ ਕੇ ਸੰਬੋਧਿਤ ਕਰਦੇ ਹਨ, ਉਸ ਤੋਂ ਉਨ੍ਹਾਂ ਦਾ ਭਾਵ ਹੈ ਕਿ ਉਹ ਜਿਹੜਾ ਸਾਰਾ ਗਿਆਨ ਸਮੇਟ ਸਕੇ। ਇਹੋ ਜਿਹਾ ਗਿਆਨ ਕੋਈ ਗੁਰੂ ਤਦ ਹੀ ਆਪਣੇ ਸ਼ਿਸ਼ ਨੂੰ ਦਿੰਦਾ ਹੈ ਜਦੋਂ ਸ਼ਿਸ਼ ਨੇ ਆਪਣੇ ਗਿਆਨ ਦੇ ਅਨੁਭਵ ਦੀ ਸੀਮਾ ਅਕਾਸ਼ ਜਿੱਡੀ ਕਰ ਲਈ ਹੋਵੇ। ਕ੍ਰਿਸ਼ਨ ਜੀ ਕਹਿੰਦੇ ਹਨ ਕਿ ਇਸ ਸੰਸਾਰ ਵਿਚ ਅੱਠ ਤੱਤ ਹਨ – ਧਰਤੀ, ਪਾਣੀ ਅੱਗ, ਹਵਾ, ਪੁਲਾੜ, ਮਨ, ਬੁੱਧੀ ਤੇ ਜੀਵ। ਉਹ ਅਰਜਨ ਨੂੰ ਦਸਦੇ ਹਨ ਕਿ ਇਹ ਅੱਠ ਤੱਤ ਮੇਰੇ ਹੇਠਲੇ ਸਰੀਰ ਦੇ ਤੱਤ ਹਨ, ਪਰ ਇਨ੍ਹਾਂ ਦੇ ਅੰਦਰ ਹੀ ਉਚੇ ਤੱਤ ਵੀ ਹਨ ਜਿਸ ਤੇ ਇਸ ਦੀ ਹੋਂਦ ਟਿਕੀ ਹੋਈ ਹੈ। ਮੈਂ ਸਾਰਾ ਸੰਸਾਰ ਪੈਦਾ ਕਰਨ ਵਾਲਾ ਹਾਂ, ਰੱਖਿਆ ਕਰਨ ਵਾਲਾ ਹਾਂ ਤੇ ਮਾਰਨ ਵਾਲਾ ਹਾਂ। ਜਿਵੇਂ ਧਾਗੇ ਵਿਚ ਮੋਤੀ ਪਰੋਏ ਜਾਂਦੇ ਹਨ, ਬਿਲਕੁਲ ਇਸ ਤਰ੍ਹਾਂ ਹੀ ਮੇਰੇ ਦੁਆਲੇ ਸਾਰਾ ਕੁਝ ਲਪੇਟਿਆ ਹੋਇਆ ਹੈ।

ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਆਪਣੇ ਆਪ ਨੂੰ ਪ੍ਰਕਾਸ਼ ਦੇ ਸਰੋਤ ਨਾਲ ਜੋੜ ਕੇ ਰੱਖੇ। ਇਸ ਤਰ੍ਹਾਂ ਕਰਨ ਨਾਲ ਉਸ ਲਈ ਗੀਤਾ ਦੇ ਗਿਆਨ ਦੀ ਪਕੜ ਕਰਨੀ ਸੌਖੀ ਹੋ ਸਕਦੀ ਹੈ। ਜਗਿਆਸੂ ਜੇ ਭਰੋਸੇ ਵਾਲਾ ਹੋਵੇ, ਗਿਆਨ ਪ੍ਰਾਪਤੀ ਦੀ ਇੱਛਾ ਰਖਦਾ ਹੋਵੇ ਅਤੇ ਜਦੋਂ ਉਹ ਪੂਰੀ ਸ਼ਰਧਾ ਨਾਲ ਗਿਆਨ ਪ੍ਰਕਾਸ਼ ਦੀ ਪਕੜ ਰਖਦਾ ਹੋਵੇ ਤਾਂ ਗਿਆਨ ਸਹਿਜੇ ਹੀ ਪ੍ਰਗਟ ਹੋ ਜਾਂਦਾ ਹੈ। ਚੇਤੇ ਰੱਖਣ ਵਾਲੀ ਗੱਲ ਇਹ ਹੈ ਕਿ ਜਗਿਆਸੂ ਨੂੰ ਅਥਾਹ ਗੂੜ੍ਹੀ ਤੇ ਡੂੰਘੀ ਸਾਧਨਾ ਦੀ ਲੋੜ ਹੈ, ਉਹ ਸਾਧਨਾ ਜਿਹੜੀ ਉਸਦੀ ਯੋਗਤਾ ਤੇ ਸਮਰਥਾ ਦੇ ਅਨੁਕੂਲ ਹੋਵੇ।

L L L L L L L

# ਨਿਰਾਲੇ ਕੌਤਕ

## ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸੰਬੰਧੀ ਵਿਸ਼ੇਸ਼ ਲੇਖ

***ਸੰਤ ਵਰਿਆਮ ਸਿੰਘ***
***ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ***

ਮਹਾਂਪੁਰਸ਼ਾਂ ਦੇ ਜੀਵਨ ਉਪਰ ਜਦੋਂ ਵਿਚਾਰ ਕੀਤੀ ਜਾਂਦੀ ਹੈ ਤਾਂ ਬਹੁਤ ਘੋਖ ਕੀਤਿਆਂ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਜੀਵਨ ਵਿਚ ਵਰਤ ਰਹੀਆਂ ਰੋਜ਼ਾਨਾ ਘਟਨਾਵਾਂ ਐਵੇਂ ਨਹੀਂ ਹੋਇਆ ਕਰਦੀਆਂ, ਉਨ੍ਹਾਂ ਵਿਚ ਕੋਈ ਬਹੁਤ ਹੀ ਪੱਥ ਪਰਦਰਸ਼ਕ ਸਿਖਿਆ ਪ੍ਰਤੱਖ ਰੂਪ ਵਿਚ ਦਿਤੀ ਜਾਂਦੀ ਹੈ। ਗੁਰੂ ਨਾਨਕ ਪਾਤਸ਼ਾਹ ਦਾ ਜਦੋਂ ਅਸੀਂ ਜੀਵਨ ਵਿਚਾਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਆਪ ਨੂੰ ਆਪ ਦੇ ਪਿਤਾ ਨੇ ਇਕ ਸ੍ਰੇਸ਼ਟ ਪਾਂਧੇ (teacher) ਪਾਸ ਪੜ੍ਹਨ ਪਾਇਆ। ਦੂਸਰੇ ਦਿਨ ਜਦੋਂ ਆਪ ਫੱਟੀ ਲੈ ਕੇ ਪਾਂਧਾ ਜੀ ਪਾਸ ਜਾਂਦੇ ਹਨ ਤਾਂ ਉਸ ਨੇ ਇਸ ਆਸ਼ੇ ਨਾਲ ਕਿ ਮੈਂ ਫੱਟੀ ਉਤੇ ਵਰਨਮਾਲਾ ਦੇ ਕੁਝ ਅੱਖਰ ਲਿਖ ਕੇ ਗੁਰੂ ਨਾਨਕ ਨੂੰ ਲਿਖਣ ਵਾਸਤੇ ਦੇਵਾਂ, ਆਪ ਨੇ ਜਦੋਂ 'ਓਅੰ ਨਮੋ ਸਿਧੰ' ਲਿਖਿਆ, ਅਜੇ ਅਗਲਾ ਅੱਖਰ ਪਾਉਣ ਹੀ ਲੱਗਿਆ ਸੀ ਕਿ ਬਾਲਕ ਰੂਪ ਗੁਰੂ ਨਾਨਕ ਨੇ ਪੁੱਛਿਆ ਕਿ ਪਾਂਧਾ ਜੀ! ਇਹ ਤੁਸੀਂ ਕੀ ਲਿਖਿਆ ਹੈ? ਤਾਂ ਉਸ ਨੇ ਕਿਹਾ, ਨਾਨਕ! ਇਹ ਮਰਿਆਦਾ ਚਲੀ ਆਉਂਦੀ ਹੈ ਕਿ ਜਦੋਂ ਕੋਈ ਸ਼ੁਭ ਕਾਰਜ ਕਰਨਾ ਹੋਵੇ ਤਾਂ ਮੰਗਲ ਰੂਪ ਵਿਚ ਪ੍ਰਾਥਨਾ ਕੀਤੀ ਜਾਂਦੀ ਹੈ। ਇਹ ਮੈਂ ਕਾਰਜ ਦੀ ਸਿੱਧੀ ਲਈ ਓਅੰਕਾਰ ਨੂੰ ਨਮਸ਼ਕਾਰ ਕੀਤੀ ਹੈ। ਆਪ ਨੇ ਪੁਛਿਆ ਕਿ ਤੁਸੀਂ ਓਅੰਕਾਰ ਨੂੰ ਜਾਣਦੇ ਹੋ, ਉਹ ਕਿਥੇ ਰਹਿੰਦਾ ਹੈ, ਉਸ ਦਾ ਕੀ ਰੂਪ ਰੰਗ ਹੈ, ਉਹ ਕੀ ਕਰਦਾ ਹੈ? ਤੁਸੀਂ ਉਸ ਨੂੰ ਕਿਸ ਤਰ੍ਹਾਂ ਜਾਣਦੇ ਹੋ? ਉਸ ਵੇਲੇ ਪਾਂਧਾ ਹੈਰਾਨ ਹੋ ਗਿਆ ਕਿ ਇਹ ਬਾਲਕ ਅਦੁੱਤੀ ਜੋਤ ਹੀ ਨਾ ਹੋਵੇ, ਕੋਈ ਵੱਡਾ ਅਵਤਾਰ ਮਨੁੱਖ ਰੂਪ ਵਿਚ ਪ੍ਰਗਟ ਹੀ ਨਾ ਹੋਇਆ ਹੋਵੇ, ਉਸ ਨੇ ਕੁਝ ਨਾ ਦਸਦਿਆਂ ਹੋਇਆਂ ਕੇਵਲ ਐਨਾ ਹੀ ਦੱਸਿਆ ਕਿ ਹੇ ਨਾਨਕ! ਮੈਂ ਤਾਂ ਪਰੰਪਰਾ ਵਸ ਚਲਦੀ ਗੀਤ ਦੇ ਮੁਤਾਬਿਕ ਨਮਸਕਾਰ ਕੀਤੀ ਹੈ, ਮੈਂ ਉਸ ਓਅੰਕਾਰ ਨੂੰ ਨਹੀਂ ਜਾਣਦਾ, ਨਾ ਹੀ ਮੈਂ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ ਉਹ ਕਿਥੇ ਵਸਦਾ ਹੈ, ਇਹ ਵੀ ਨਹੀਂ ਪਤਾ ਕਿ ਉਹ ਕੀ ਕੰਮ ਕਰਦਾ ਹੈ ਬੜੀ ਭੇਦ ਭਰੀ ਗੱਲ ਕਰਕੇ ਗੁਰੂ ਨਾਨਕ ਵਲ ਤੱਕਿਆ ਅਤੇ ਕਿਹਾ ਕਿ ਹੇ ਬਾਲਕ! ਤੈਨੂੰ ਉਸ ਓਅੰਕਾਰ ਦਾ ਪਤਾ ਹੈ? ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਬਹੁਤ ਗੰਭੀਰ ਹੋ ਗਏ ਅਤੇ ਇਕ ਵਿਸਮਾਦਕ ਅਵਸਥਾ ਉਨ੍ਹਾਂ ਉਪਰ ਛਾ ਗਈ, ਉਨ੍ਹਾਂ ਨੇ ਕਿਹਾ, "ਪਾਂਧਾ ਜੀ! ਸਾਡੇ ਸਾਰੇ ਜਪ ਤਪ ਕਿਸੇ ਨਿਸ਼ਾਨੇ ਤੋਂ ਹੀਣੇ ਹੋਣ ਕਰਕੇ ਸਾਨੂੰ ਕਿਸੇ ਥਾਂ ਤੇ ਨਹੀਂ ਪਹੁੰਚਾਉਂਦੇ। ਰਸਮਾਂ ਦੀ ਐਨੀ ਪ੍ਰਭਤਾ ਹੋ ਗਈ ਹੈ ਕਿ ਅਨੇਕਾਂ ਕਰਮਕਾਂਡਾਂ ਨੇ ਜਨਮ ਲੈ ਕੇ, ਇਸ ਜੀਵ ਨੂੰ ਅਸਲੀ ਨਿਸ਼ਾਨੇ ਤੋਂ ਪੂਰੀ ਤਰ੍ਹਾਂ ਭੁਲਾ ਦਿਤਾ ਹੈ। ਇਹ ਜੀਵ ਕਿਸੇ ਕੇਂਦਰ ਨਾਲ ਨਾ ਜੁੜਿਆ ਹੋਣ ਕਰਕੇ ਆਪਣੇ ਅੰਦਰ ਪਏ ਖਾਲੀ ਥਾਂ ਨੂੰ ਭਰਨ ਲਈ ਕਦੇ ਚਿੱਤਰਾਂ ਦੀ ਸਹਾਇਤਾ ਲੈਂਦਾ ਹੈ, ਕਦੇ ਮੂਰਤੀਆਂ ਬਣਾ ਕੇ ਉਨ੍ਹਾਂ ਅੱਗੇ ਆਪ ਹੀ ਮੱਥੇ ਟੇਕਦਾ ਹੈ, ਜਾਂ ਪਹਿਲਾਂ ਹੋ ਚੁੱਕੇ ਬਜ਼ੁਰਗਾਂ ਦੀਆਂ ਕਲਪਤ ਮੂਰਤਾਂ ਹਿਰਦੇ ਵਿਚ ਵਸਾ ਕੇ ਸੰਤੁਸ਼ਟ ਹੋ ਰਿਹਾ ਹੈ, ਪਰ ਉਸ ਓਅੰਕਾਰ ਦਾ ਕੋਈ ਭੇਦ ਨਾ ਹੋਣ ਕਰਕੇ, ਸਾਰੇ ਜਪ ਤਪ ਧੇਅਹੀਣ ਹੋਣ ਕਰਕੇ, ਕਿਸੇ ਕੇਂਦਰ ਨਾਲ ਜੁੜੇ ਨਾ ਹੋਣ ਕਰਕੇ ਅਜਾਈਂ ਸਮਾਂ ਗੁਆਉਣ ਤੋਂ ਵੱਧ ਕੋਈ ਫਲ ਨਹੀਂ ਦੇ ਰਹੇ।" ਪਾਧਾ ਜੀ ਸ਼ਰਧਾ ਵਿਚ ਆ ਗਏ ਅਤੇ ਉਸ ਨੇ ਅੱਗੇ ਪ੍ਰਸ਼ਨ ਕੀਤਾ, "ਹੇ ਨਾਨਕ! ਤੁਸੀਂ ਓਅੰਕਾਰ ਨੂੰ ਪਛਾਣਦੇ ਹੋਂ?" ਉਸ ਵੇਲੇ ਗੁਰੂ ਨਾਨਕ ਸਾਹਿਬ ਨੇ ਕਿਹਾ, ਪਾਂਧਾ ਜੀ! ਸ੍ਰਿਸ਼ਟੀ ਦੇ ਆਦਿ ਵਿਚ, ਅਨਾਦਿ ਨਿਰੰਕਾਰ ਜੀ ਨੇ ਏਕੰਕਾਰ ਦਾ ਰੂਪ ਧਾਰਨ ਕੀਤਾ ਹੈ, ਜਿਸ ਦਾ ਨਾ ਕੋਈ ਚਕਰ ਹੈ, ਨਾ ਚਿਹਨ ਹੈ, ਨਾ ਬਰਨ ਹੈ, ਨਾ ਜਾਤ ਹੈ, ਨਾ ਰੂਪ, ਨਾ ਰੰਗ ਹੈ, ਨਾ ਕੋਈ ਅੰਤ ਹੈ। ਕੋਈ ਪਾਰਾਵਾਰ ਨਾ ਹੁੰਦਿਆਂ ਹੋਇਆਂ ਉਹ ਅਕਾਲ ਹਸਤੀ ਏਕੰਕਾਰ ਕਰਤਾ ਰੂਪ ਵਿਚ ਆਪਣੇ ਅਸਲੀ ਸਤਿ ਨਿਰੰਕਾਰ ਨੂੰ ਧਾਰਨ ਕੀਤੀ ਹੋਈ ਨਾਮ ਸ਼ਕਤੀ ਦੇ ਰੂਪ ਵਿਚ ਕ੍ਰਿਆਸ਼ੀਲ ਹੋਈ ਅਤੇ ਆਪਣੀ ਕਿਰਤ ਵਿਚ ਪੂਰੀ ਤਰ੍ਹਾਂ ਰਮੀ ਹੋਈ ੧ਓ ਦੇ ਰੂਪ ਵਿਚ ਸਦਾ ਸਥਿਤ ਹੈ। ਇਹ ਸਾਰੀ ਖੇਲ੍ਹ ਉਸੇ ਨਿਰਵੈਰ, ਨਿਰਭਉ ਤੇ ਅਜੂਨੀ ਅਤੇ ਸੁਤੇ ਗਿਆਨ ਵਾਲੀ ਗਿਆਨ ਸਰੂਪ ਹਸਤੀ ਨੇ ਆਪਣੇ ਆਪ ਤੋਂ ਆਪ ਹੀ ਸੰਸਾਰ ਦੀ ਰਚਨਾ ਕੀਤੀ। ਨਾਮ ਰੂਪ ਸ਼ਬਦ ਰਾਹੀਂ –

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥*** ***ਪੰਨਾ – 3***

ਜਿਸ ਨੂੰ ਆਪ ਨੇ ਸਪਸ਼ਟ ਰੂਪ ਵਿਚ ਪ੍ਰਗਟ ਕਰਦਿਆਂ

ਬਾਣੀ ਵਿਚ ਫੁਰਮਾਇਆ ਹੈ – ***'ਓਅੰਕਾਰਿ ਬ੍ਰਹਮਾ ਉਤਪਤਿ'*** ਓਅੰਕਾਰ ਤੋਂ ਹੀ ਸ੍ਰਿਸ਼ਟੀ ਨੂੰ ਰਚਨ ਵਾਲੇ ਬ੍ਰਹਮਾ ਦਾ ਪ੍ਰਕਾਸ਼ ਹੋਇਆ, ਓਅੰਕਾਰ ਤੋਂ ਹੀ ਮਾਇਆ ਦੀ ਰਚਨਾ ਹੋਈ ਜੋ ਪ੍ਰਭੂ ਨੇ ਆਪਣੇ ਆਪ ਤੋਂ ਕੀਤੀ, ਉਸ ਵਿਚ ਚੇਤਨ ਸੱਤਾ ਦਾ ਪ੍ਰਤੀਬਿੰਬ ਪਿਆ, ਉਸ ਮੂਲ ਪ੍ਰਕ੍ਰਿਤੀ ਵਿਚ ਚੇਤਨਤਾ ਸੰਗ ਕਰਕੇ ਗਿਆਨ ਦਾ ਪ੍ਰਕਾਸ਼ ਹੋਇਆ ਅਤੇ ਉਸ ਵਿਚ ਕ੍ਰਿਆ ਸ਼ਕਤੀ ਪ੍ਰਵੇਸ਼ ਕਰ ਗਈ ਅਤੇ ਹੁਕਮ ਵਿਚ ਉਹ ਨਿਯਮਬੱਧ ਹੋ ਕੇ ਰਚਨਾ ਦੇ ਅਨੇਕਾਂ ਰੂਪਾਂ, ਰੰਗਾਂ, ਜਿਨਸਾਂ ਦੇ ਰੂਪ ਵਿਚ ਪ੍ਰਗਟ ਹੋਈ ਜਿਸ ਵਿਚ ਸਭ ਤੋਂ ਪਹਿਲਾਂ ਅਹੰਭਾਵ ਦੀ ਉਤਪਤੀ ਹੋਈ, ਜਿਸ ਨੇ ਉਸ ਨੂੰ ਵਿਕਲੋਤਰਾ ਰੂਪ ਦੇ ਕੇ ਇਕ ਸੀਮਤ ਹਸਤੀ ਵਿਚ ਅਭਾਵ ਤੋਂ ਭਾਵ ਵਿਚ ਪ੍ਰਗਟ ਕਰ ਦਿਤਾ। ਸੋ ਉਸੇ ਓਅੰਕਾਰ ਸ਼ਕਤੀ ਤੋਂ ਜਿਸ ਨੂੰ ਅਸੀਂ ਨਾਮ ਸ਼ਕਤੀ ਵੀ ਆਖਦੇ ਹਾਂ, ਇਹ ਸਾਰੀ ਚੇਤਨਤਾ ਵਖਰੇ-ਵੱਖਰੇ ਰੂਪਾਂ ਵਿਚ ਭਾਸਣ ਕਰਕੇ ਉਹ ਸਮੁੱਚਤਾ (ਸਮਸ਼ਟਤਾ) ਤੋਂ ਟੁੱਟ ਕੇ ਵੱਖਰੇਪਣ (ਵਿਅਸ਼ਟਤਾ) ਵਿਚ ਪ੍ਰਗਟ ਹੋ ਗਈ। ਉਸੇ ਨਾਮ ਸ਼ਕਤੀ ਤੋਂ ਸਮਾਂ ਤੇ ਸਥਾਨ ਪ੍ਰਗਟ ਹੋਇਆ, ਉਸੇ ਓਅੰਕਾਰ ਸ਼ਕਤੀ ਤੋਂ ਕਾਲ ਦਾ ਪ੍ਰਵਾਹ ਚੱਲਿਆ। ਸੂਰਜ, ਚੰਦ, ਤਾਰੇ ਜੋ ਕੁਝ ਵੀ ਦ੍ਰਿਸ਼ਟਮਾਨ ਹੈ ਸਾਰਾ ਉਸ ਓਅੰਕਾਰ ਸ਼ਕਤੀ ਤੋਂ, ਜਿਸ ਨੂੰ ਸ਼ਬਦ ਸ਼ਕਤੀ ਵੀ ਆਖਿਆ ਜਾਂਦਾ ਹੈ, ਨਾਮ ਸ਼ਕਤੀ ਵੀ ਕਿਹਾ ਜਾਂਦਾ ਹੈ, ਏਕ ਕਵਾਓ ਵੀ ਕਿਹਾ ਜਾਂਦਾ ਹੈ, ਪ੍ਰਗਟ ਹੋਇਆ। ਉਹ ਸ਼ਕਤੀ ਏਕੰਕਾਰ ਤੋਂ ਵਖਰੀ ਨਹੀਂ ਹੈ, ਇਸੇ ਕਰਕੇ ਅਸੀਂ ਉਸਨੂੰ ਏਕੰਕਾਰ ਅਤੇ ਓਅੰਕਾਰ ਵੱਖਰਾ-ਵੱਖਰਾ ਨਹੀਂ ਪੁਕਾਰਦੇ। ਅਸੀਂ ਉਸ ਨੂੰ ੧ਓ ਹੀ ਆਖਦੇ ਹਾਂ, ਉਹ ਸਭ ਦੇ ਅੰਦਰ ਬਾਹਰ ਸਮਾਈ ਹੋਈ ਹੈ, ਕੋਈ ਥਾਂ ਐਸਾ ਨਹੀਂ ਜਿਥੇ ਉਸ ਹਸਤੀ ਦਾ ਵਾਸਾ ਨਾ ਹੋਵੇ, ਜਿਸ ਨੂੰ ਪੁਰਖ ਆਖਿਆ ਗਿਆ ਹੈ। ਇਸੇ ਪੁਰਖ ਦੇ ਪਹਿਲੇ ਅਰਥ ਪ੍ਰਧਾਨ ਵੀ ਲਏ ਜਾਂਦੇ ਸਨ, ਜੀਵ ਨੂੰ ਵੀ ਪੁਰਖ ਆਖਿਆ ਜਾਂਦਾ ਹੈ। ਸੋ ਅਸੀਂ ਪੁਰਖ ਦੇ ਅਰਥ ਉਸ ਪੁਰਖ ਦੇ ਵਿਚ ਸਮਾਈ ਹੋਈ ਸ਼ਕਤੀ ਨੂੰ ਆਖ ਰਹੇ ਹਾਂ। ਸੋ ਪਾਂਧਾ ਜੀ! ਮੇਰੇ ਅੰਦਰ, ਤੁਹਾਡੇ ਅੰਦਰ ਅਤੇ ਸਭ ਦੇ ਅੰਦਰ ਉਹ ਪੂਰਨ ਜੋਤੀ ਸਮਾਈ ਹੋਈ ਹੈ। ਜਿਹੜੇ ਖੰਡਾਂ ਬ੍ਰਹਿਮੰਡਾਂ ਦੀ ਸਾਨੂੰ ਗਿਆਤ ਨਹੀਂ ਉਨ੍ਹਾਂ ਦੇ ਅੰਦਰ ਵੀ ਸਮਾਈ ਹੋਈ ਹੈ, ਉਸ ਦਾ ਕੋਈ ਪਾਰਾਵਾਰ ਨਹੀਂ ਪਾ ਸਕਦੇ, ਉਸ ਦਾ ਕੋਈ ਮੁੱਲ ਨਹੀਂ ਹੈ, ਕਿਉਂਕਿ ਉਹ ਸਮੁੱਚਤਾ ਪਾਰਾਵਾਰ ਰਹਿਤ ਹੈ, ਅੰਤ ਰਹਿਤ ਹੈ। ਸੋ ਇਹ ਜਾਣ ਕੇ ਜੇ ਤੁਸੀਂ ਨਮਸਕਾਰ ਕੀਤੀ ਹੈ ਤਾਂ ਤੁਸੀਂ ਅਮਰ ਪੁਰਸ਼ ਹੋ; ਜੇ ਤੁਸੀਂ ਰਸਮੋ ਰਸਮੀ ਕੀਤਾ ਹੈ ਤਾਂ ਇਹ ਨਿਰਜਿੰਦ ਅੱਖਰ ਹਨ, ਇਨ੍ਹਾਂ ਨੇ ਕੋਈ ਕਾਰਜ ਸਿੱਧ ਨਹੀਂ ਕਰਨਾ। ਪਾਂਧੇ ਦਾ ਅੰਦਰ ਹਿੱਲਿਆ ਤੇ ਸ਼ਰਧਾ ਵਿਚ ਆ ਗਿਆ ਅਤੇ ਕਹਿਣ ਲੱਗਿਆ ਕਿ ਇਸ ਪਰਮ ਜੋਤ ਨੂੰ ਮੈਂ ਪੜ੍ਹਾਉਣਾ ਹੈ? ਇਹ ਤਾਂ ਧੁਰ ਦਰਗਾਹ ਤੋਂ ਸਰਬ ਗਿਆਨ ਸਹਿਤ, ਕਰਤਾ ਹਰਤਾ, ਗਿਆਨ ਰੂਪ ਵਿਚ ਨਾਨਕ ਪ੍ਰਗਟ ਹੋਇਆ ਹੈ। ਪਾਂਧੇ ਨੇ ਸਾਰੀ ਮਰਿਆਦਾ ਛਡਦਿਆਂ ਹੋਇਆਂ ਗੁਰੂ ਨਾਨਕ ਦੇ ਚਰਨਾਂ ਤੇ ਸੀਸ ਨਿਵਾਇਆ ਅਤੇ ਕਿਹਾ ਕਿ ਹੇ ਨਾਨਕ! ਮੇਰੇ ਕਿੰਨੇ ਵੱਡੇ ਭਾਗ ਹੋਣ ਜੇ ਤੂੰ ਉਸ ਓਅੰਕਾਰ ਦੀ ਸੂਝ ਮੈਨੂੰ ਬਖਸ਼ ਦੇਵੇਂ, ਮੈਂ ਤੇਰਾ ਸਦਾ-ਸਦਾ ਰਿਣੀ ਹੋਵਾਂਗਾ। ਗੁਰੂ ਨਾਨਕ ਪਾਤਸ਼ਾਹ ਨੇ ਕ੍ਰਿਪਾ ਕਰਕੇ ਉਸ ਨੂੰ ਸਮੁੱਚਤਾ ਦਾ ਝਲਕਾ ਦਿਖਾ ਦਿਤਾ ਅਤੇ ਕਿਹਾ ਕਿ ਅਸੀਂ ਇਸੇ ਨੂੰ ਪ੍ਰਮਾਤਮਾ, ਓਅੰਕਾਰ ਆਖਦੇ ਹਾਂ। ਇਸੇ ਵਿਸਮਾਦ ਭਰੀ ਅਵਸਥਾ ਦਾ ਅੱਖਰ ਜੋ ਵਾਹਿਗੁਰੂ ਹੈ ਇਹ ਉਸੇ ਓਅੰਕਾਰ ਦਾ ਪ੍ਰਤੀਕ ਹੈ। ਪਾਂਧੇ ਤੇ ਕ੍ਰਿਪਾ ਹੋ ਗਈ, ਉਸ ਦੇ ਅਗਿਆਨ ਦੇ ਛੌੜ ਕੱਟੇ ਗਏ ਅਤੇ ਉਸ ਨੇ ਗੁਰੂ ਨਾਨਕ ਨੂੰ ਕਿਹਾ ਕਿ ਮੈਂ ਤੈਨੂੰ ਕੀ ਪੜ੍ਹਾ ਸਕਦਾ ਹਾਂ? ਇਹ ਸਾਰਾ ਉਪਦੇਸ਼ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਮਾਸਟਰ ਦੇ ਪ੍ਰਸ਼ਨ ਕਰਨ ਤੇ ਅੱਖਰਾਂ ਵਿਚ ਪ੍ਰਗਟ ਕਰਦਿਆਂ ਫੁਰਮਾਨ ਕੀਤਾ ਕਿ ਹੇ ਪਾਂਧਾ ਜੀ! ਅਜਿਹਾ ਲੇਖ ਲਿਖੋ ਜਿਸ ਦੇ ਲਿਖਣ ਤੇ ਦੁਨੀਆਂ ਦਾ ਭਾਰ ਸਿਰ ਤੇ ਨਾ ਪਵੇ ਅਤੇ ਦਰਗਾਹ ਵਿਚ ਸੁਰਖਰੂ ਹੋ ਕੇ ਜਾਈਏ, ਉਹ ਸ਼ਬਦ ਇਸ ਤਰ੍ਹਾਂ ਹੈ –

***ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥***
***ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥***
***ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥***
***ਬਾਬਾ ਏਹੁ ਲੇਖਾ ਲਿਖਿ ਜਾਣੁ॥***
***ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥***

***ਪੰਨਾ – 16***

ਇਸੇ ਤਰ੍ਹਾਂ ਨਾਲ ਜਦੋਂ ਅਸੀਂ ਗੁਰੂ ਜੀਵਨਾਂ ਨੂੰ ਵਿਚਾਰਦੇ ਹਾਂ ਤਾਂ ਉਨ੍ਹਾਂ ਦੇ ਜੀਵਨਾਂ ਵਿਚੋਂ ਅਨੇਕ ਕਿਸਮ ਦੇ ਅਨੋਖੇ ਕੌਤਕ ਸਾਨੂੰ ਵਿਚਾਰ ਲਈ ਮਿਲਣਗੇ, ਇਹ ਨਿਰੀਆਂ ਸਾਖੀਆਂ ਨਹੀਂ ਹਨ, ਇਹ ਮਨ ਦੇ ਹਨ੍ਹੇਰ ਘੁੱਪ ਵਿਚ ਪ੍ਰਕਾਸ਼ਮਈ ਜੋਤੀਆਂ ਹਨ।

ਗੁਰੂ ਦਸ਼ਮੇਸ਼ ਪਿਤਾ ਜੀ ਜਿਨ੍ਹਾਂ ਦਾ ਜ਼ਿਕਰ ਦਸੰਬਰ ਦੇ ਮੈਗਜ਼ੀਨ ਵਿਚ ਕੀਤਾ ਜਾ ਰਿਹਾ ਹੈ ਆਪ ਦੇ ਕੌਤਕ ਸਾਰੇ ਹੀ ਨਿਰਾਲੇ ਸਨ। ਆਪ ਦੀ ਜੋਤੀ ਦਾ ਪ੍ਰਕਾਸ਼ ਸਰੀਰ ਰਾਹੀਂ ਪਟਨੇ ਸਾਹਿਬ ਵਿਚ ਸੰਨ 1666 ਮੁਤਾਬਿਕ ਸੰਮਤ 1723 ਦੀ ਪੋਹ ਸੁਦੀ ਸਤਵੀਂ ਦੇ ਸੁਭਾਗੇ ਦਿਨ ਹੋਇਆ। ਆਪ ਜੀ ਦੇ ਸੰਸਾਰ ਵਿਚ ਪ੍ਰਗਟ ਹੋਣ ਲਈ ਬਹੁਤ ਸਾਰੀਆਂ ਪੇਸ਼ੀਨਗੋਈਆਂ ਸੰਸਾਰ ਵਿਚ ਹੋਈਆਂ। ਜਿਨ੍ਹਾਂ ਨੂੰ ਵਾਹਿਗੁਰੂ ਜੀ ਨੇ ਸੋਝੀ ਬਖਸ਼ੀ, ਉਨ੍ਹਾਂ ਨੇ ਇਨ੍ਹਾਂ ਨੂੰ ਪ੍ਰਕਾਸ਼ਮਈ ਹੁੰਦਾ ਤੱਕਿਆ, ਜਿਨ੍ਹਾਂ ਵਿਚੋਂ ਭੀਖਣਸ਼ਾਹ ਸੂਫੀ ਫਕੀਰ ਘੜਾਮ ਵਾਲੇ ਜਦੋਂ ਸਮਾਧੀ ਵਿਚ ਬੈਠੇ ਸਨ, ਕੀ ਦੇਖਦੇ ਹਨ ਕਿ ਬਿਨਾਂ ਬੱਦਲਾਂ ਤੋਂ ਬਿਜਲੀ ਵਰਗਾ ਪ੍ਰਕਾਸ਼ ਹੋਇਆ ਅਤੇ ਉਹ ਇਕ ਜੋਤੀ ਦੇ ਰੂਪ ਵਿਚ ਪੂਰਬ ਵਿਚ ਪ੍ਰਕਾਸ਼ਮਾਨ ਹੋਈ। ਪਟਨੇ ਸਾਹਿਬ ਦੇ ਦਰਸ਼ਨ ਕੀਤੇ, ਸਾਰੀ ਖਬਰ ਪੂਰੀ ਤਰ੍ਹਾਂ ਨਾਲ ਲੈ ਲਈ ਅਤੇ ਦੇਖਿਆ ਕਿ ਇਸ ਨੂਰੀ ਪ੍ਰਕਾਸ਼ ਦੀ ਆਰਤੀ ਦੇਵ ਲੋਕਾਂ ਦੇ ਦੇਵਤੇ ਵੀ ਉਤਾਰ ਰਹੇ ਹਨ। ਉਸ ਨੇ ਹੋਰ ਇਕਾਗਰਤਾ ਦੇ ਵਿਚ ਜਾ ਕੇ ਇਕ ਇਲਹਾਮ ਸੁਣਿਆ ਕਿ ਸੰਸਾਰ ਨੂੰ ਸੱਚਾ ਸੁੱਚਾ ਰਾਹ ਦਿਖਾਉਣ ਲਈ ਅਕਾਲਪੁਰਖੀ ਜੋਤ ਸਹਿਤ ਉਹ ਹਸਤੀ ਪ੍ਰਗਟ ਹੋਈ ਹੈ, ਜਿਸ ਨੇ ਸੰਸਾਰ ਨੂੰ ਧਰਮ ਦੇ ਰਾਹ ਉਪਰ ਤੋਰਨਾ ਹੈ। ਫੋਕਟ ਦੀਵਾਰਾਂ ਜੋ ਕਰਮਕਾਂਡ, ਈਰਖਾ, ਦ੍ਵੈਤ ਦੀਆਂ ਆਪਸ ਵਿਚ ਪਈਆਂ ਹੋਈਆਂ ਹਨ ਉਹ ਤੋੜ ਦੇਣੀਆਂ ਹਨ। ਸਮਝ ਗਿਆ ਕਿ ਕੋਈ ਬਹੁਤ ਵੱਡਾ ਜ਼ਾਤ-ਏ-ਖਾਸ ਅੱਲਾਹ ਦੀ ਸ਼ਕਤੀ ਵਾਲਾ ਸੰਸਾਰ ਤੇ ਪ੍ਰਗਟ ਹੋਇਆ ਹੈ। ਉਸ ਨੇ ਸ਼ਾਮ ਦੀ ਨਮਾਜ਼ ਪੂਰਬ

ਵਲ ਮੂੰਹ ਕਰਕੇ ਅਦਾ ਕੀਤੀ। ਮੁਰੀਦ ਹੈਰਾਨ ਸਨ ਕਿ ਅੱਜ ਪੀਰ ਜੀ ਪੱਛਮ ਦਿਸ਼ਾ ਦੀ ਨਮਾਜ਼ ਪੂਰਬ ਵਲ ਕਿਉਂ ਪੜ੍ਹ ਰਹੇ ਹਨ। ਮੁਰੀਦਾਂ ਨੇ ਸ਼ੰਕਾ ਕੀਤਾ ਤੇ ਪੁਛਿਆ ਕਿ ਪੀਰ ਜੀ! ਕੀ ਗੱਲ ਹੈ ਕਿ ਆਪ ਨੇ ਮਸ਼ਰਕ (ਪੂਰਬ) ਵਲ ਕਰਕੇ ਨਮਾਜ਼ ਪੜ੍ਹੀ ਹੈ? ਪੀਰ ਨੇ ਕਿਹਾ ਕਿ ਮੈਂ ਬਹੁਤ ਵੱਡੀ ਹਸਤੀ ਦੇ ਦਰਸ਼ਨ ਕੀਤੇ ਹਨ ਜੋ ਸੰਸਾਰ ਨੂੰ ਰਾਹ ਦਿਖਾਉਣ ਲਈ ਪਟਨੇ ਸ਼ਹਿਰ ਵਿਚ ਪ੍ਰਗਟ ਹੋਈ ਹੈ।

ਜਿਸ ਬ੍ਰਹਿਮੰਡ ਵਿਚ ਅਸੀਂ ਰਹਿੰਦੇ ਹਾਂ ਇਸ ਦੇ 14 ਤਬਕ ਹਨ, ਜਿਨ੍ਹਾਂ ਨੂੰ ਸੱਤ ਆਕਾਸ਼ ਅਤੇ ਸੱਤ ਪਾਤਾਲ ਵਿਚ ਵੰਡਿਆ ਹੋਇਆ ਹੈ, ਇਨ੍ਹਾਂ ਵਿਚ ਸਾਡੀ ਧਰਤੀ –

*ਰਾਤੀ ਰੁਤੀ ਥਿਤੀ ਵਾਰ॥*
*ਪਵਣ ਪਾਣੀ ਅਗਨੀ ਪਾਤਾਲ।।*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥*

*ਪੰਨਾ – 7*

ਹੈ। ਇਸ ਸੰਸਾਰ ਵਿਚ ਜਦੋਂ ਜਦੋਂ ਵੀ ਧਰਮ ਦੇ ਧਾਰਮਕ ਨਿਸ਼ਚਿਆਂ ਵਿਰੁੱਧ, ਘੋਰ ਅਗਿਆਨਮਈ ਅਵੱਗਿਆ ਹੁੰਦੀ ਹੈ ਜਿਸ ਦੇ ਫਲਸਰੂਪ ਪਾਪਾਂ ਦਾ ਪਸਾਰਾ ਹੋ ਕੇ ਮਾਨਵ ਜਾਤੀ ਡਾਵਾਂਡੋਲ ਹੋ ਜਾਂਦੀ ਹੈ ਉਸ ਵੇਲੇ ਸਮੇਂ ਦੇ ਮੁਤਾਬਿਕ ਦੇਵ ਲੋਕਾਂ ਵਿਚੋਂ ਮਹਾਨ ਰੂਹਾਂ ਪ੍ਰਗਟ ਹੁੰਦੀਆਂ ਹਨ। ਕੋਈ ਬ੍ਰਹਮਾ ਦਾ ਅਵਤਾਰ ਕਹਾਉਂਦਾ ਹੈ, ਕੋਈ ਰੁਦਰ ਅਵਤਾਰ ਕਹਾਉਂਦਾ ਹੈ, ਕੋਈ ਵਿਸ਼ਨੂੰ ਜੀ ਦਾ ਅਵਤਾਰ ਕਹਾਉਂਦਾ ਹੈ। ਇਸ ਦਾ ਇਹ ਮਤਲਬ ਨਹੀਂ ਕਿ ਜਦੋਂ ਇਨ੍ਹਾਂ ਵਿਚੋਂ ਕੋਈ ਅਵਤਾਰ ਪ੍ਰਗਟ ਹੁੰਦਾ ਹੈ ਤਾਂ ਉਹ ਆਪਣੇ ਨਿਜ ਧਾਮ ਤੇ ਨਹੀਂ ਰਹਿੰਦੇ, ਇਹ ਸਮਰੱਥ ਪੁਰਸ਼ ਹੁੰਦੇ ਹਨ, ਆਪਣੀ ਹੀ ਸ਼ਕਤੀ ਵਿਚੋਂ ਆਪਣਾ ਹੀ ਰੂਪ ਸੰਸਾਰ ਵਿਚ ਪ੍ਰਗਟ ਕਰਕੇ ਸੰਸਾਰ ਵਿਚ ਨਿਯਮਿਤ ਕੰਮ ਕਰਦੇ ਹਨ। ਜਿਸ ਤਰ੍ਹਾਂ ਸ੍ਰੀ ਰਾਮ ਚੰਦਰ ਜੀ ਤ੍ਰੇਤਾ ਯੁੱਗ ਦੇ 14 ਕਲਾਂ ਸੰਪੂਰਨ ਅਵਤਾਰ ਸਨ ਅਤੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦੁਆਪਰ ਯੁੱਗ ਦੇ 16 ਕਲਾਂ ਸੰਪੂਰਨ ਸ੍ਰੀ ਵਿਸ਼ਨੂੰ ਜੀ ਦੇ ਅਵਤਾਰ ਸਨ। ਜਿਨ੍ਹਾਂ ਨੇ ਇਥੇ ਆ ਕੇ ਨਿਯਮਿਤ ਰੂਪ ਵਿਚ ਸਿਖਿਆਵਾਂ ਦੇ ਕੇ ਸਮਾਜ ਨੂੰ ਸਹੀ ਰਸਤਿਆਂ ਤੇ ਤੋਰਿਆ। ਗੁਰੂ ਨਾਨਕ, ਗੁਰੂ ਦਸ਼ਮੇਸ਼ ਪਿਤਾ ਜੀ ਇਸ ਤਰ੍ਹਾਂ ਦੇ ਅਵਤਾਰ ਨਹੀਂ ਸਨ, ਉਹ ਨਿਰੰਕਾਰ ਜੀ ਦੀ ਪਰਮ ਜੋਤ ਵਿਚੋਂ ਪ੍ਰਗਟ ਹੋਏ ਅਤੇ ਅਨੰਤ ਸ਼ਕਤੀਆਂ ਦੇ ਮਾਲਕ ਹੋ ਕੇ ਘੁੱਪ ਹਨ੍ਹੇਰੇ ਵਿਚ ਰਾਹ ਦੱਸਣ ਲਈ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਆਦਿ ਅਕਾਲਪੁਰਖ ਦੀ ਗੁਰੂ ਜੋਤੀ ਰੂਪ ਵਿਚ ਪ੍ਰਗਟ ਹੋਏ। ਗੁਰੂ ਦਸ਼ਮੇਸ਼ ਪਿਤਾ ਜੀ ਇਸ ਬਾਰੇ ਫੁਰਮਾਨ ਕਰਦੇ ਹਨ ਕਿ ਅਸੀਂ ਪ੍ਰਭੂ ਦੀ ਯਾਦ ਵਿਚ ਐਨੇ ਲੀਨ ਹੋ ਗਏ ਕਿ ਸਾਡੀ ਆਪਣੀ ਹਸਤੀ ਵਖਰੀ ਨਾ ਹੋ ਕੇ ਸਮਸ਼ਟ ਵਿਚ ਲੀਨ ਹੋ ਗਈ, ਕੋਈ ਵਖਰੀ ਹੋਂਦ ਨਾ ਰਹੀ। ਨਿਰੰਕਾਰ ਜੀ ਨੇ ਇਸ ਜਗ ਦੀ ਅਧੋਗਤੀ ਦੇਖਦੇ ਹੋਏ ਆਪਣੇ ਵਿਚੋਂ ਪੂਰਨ ਸ਼ਕਤੀਆਂ ਸਹਿਤ ਗੁਰੂ ਦਸ਼ਮੇਸ਼ ਪਿਤਾ ਦੇ ਸਰੀਰ ਨੂੰ ਪ੍ਰਗਟ ਕਰਕੇ ਆਪਣੀਆਂ ਅਨੰਤ ਸ਼ਕਤੀਆਂ ਵਾਲੀ ਜੋਤ ਉਸ ਸਰੀਰ ਵਿਚ ਰੱਖੀ। ਇਸ ਗੱਲ ਨੂੰ ਕਿਸੇ ਤਰ੍ਹਾਂ ਆਖਿਆ ਨਹੀਂ ਜਾ ਸਕਦਾ, ਸਮਝਾਇਆ ਨਹੀਂ ਜਾ ਸਕਦਾ। ਗੁਰੂ ਦਸ਼ਮੇਸ਼ ਪਿਤਾ ਜੀ ਬਚਿੱਤ੍ਰ ਨਾਟਕ ਵਿਚ ਫੁਰਮਾਨ ਕਰਦੇ ਹਨ।

*ਇਹ ਬਿਧਿ ਕਰਤ ਤਪੱਸਿਆ ਭਯੋ।*
*ਦ੍ਵੈ ਤੇ ਏਕ ਰੂਪ ਹ੍ਵੈ ਗਯੋ।*

ਪ੍ਰਭੂ ਭਗਤੀ ਵਿਚ ਐਨੇ ਲੀਨ ਹੋ ਗਏ ਕਿ ਆਪਣੇ ਛੋਟੇ ਆਪੇ ਨੂੰ ਮਿਟਾ ਕੇ ਮਹਾਨ ਆਪੇ ਵਿਚ ਲੀਨ ਹੋ ਕੇ ਉਸ ਦਾ ਰੂਪ ਹੋ ਗਏ ਅਤੇ ਪ੍ਰਭੂ ਨੇ ਆਪਣੇ ਰੂਪ ਵਿਚੋਂ ਹੀ ਪ੍ਰਗਟ ਕਰਦਿਆਂ, ਜਿਵੇਂ ਪਿਤਾ ਦਾ ਆਪਣਾ ਆਪ ਪੁੱਤਰ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ, ਇਸ ਤਰ੍ਹਾਂ ਮੈਨੂੰ ਵੀ ਫੁਰਮਾਨ ਕੀਤਾ ਹੈ ਕਿ –

*ਮੈ ਅਪੁਨਾ ਸੁਤ ਤੁਹਿ ਨਿਵਾਜਾ॥*
*ਪੰਥ ਪ੍ਰਚੁਰ ਕਰਬੇ ਕਉ ਸਾਜਾ।*
*ਜਹਾ ਤਹਾ ਤੈ ਧਰਮੁ ਚਲਾਇ।*
*ਕਬੁਧਿ ਕਰਨ ਤੇ ਲੋਕ ਹਟਾਇ।*
.................................
*ਜੋ ਹਮ ਕੋ ਪਰਮੇਸਰ ਉਚਰਿ ਹੈਂ।*
*ਤੇ ਸਭ ਨਰਕ ਕੁੰਡ ਮਹਿ ਪਰਿ ਹੈਂ।*
....................................
*ਮੈ ਹੋ ਪਰਮ ਪੁਰਖ ਕੋ ਦਾਸਾ।*
*ਦੇਖਨ ਆਯੋ ਜਗਤ ਤਮਾਸਾ।*

*ਅਕਾਲ ਪੁਰਖ ਬਾਚ॥ ਚੌਪਈ॥*

ਗੁਰੂ ਮਹਾਰਾਜ ਜੀ ਨੇ ਅਸਾਨੂੰ ਸਾਵਧਾਨ ਕਰਦਿਆਂ ਹੋਇਆਂ ਸਰੀਰ ਨੂੰ ਹੀ ਪ੍ਰਮੇਸ਼ਰ ਸਮਝਣ ਵਾਲੀ ਗੱਲ ਤੋਂ ਵਰਜ ਦਿਤਾ ਪਰ ਜੋ ਅਸਲੀ ਸਤਿ ਹੈ, ਉਹ ਹੈ ਇਕ ਜੋਤ ਜਿਸ ਨੂੰ ਗੁਰੂ ਜੋਤੀ ਕਹੋ, ਜਾਂ ਪ੍ਰਮਾਤਮ ਜੋਤੀ ਕਹੋ, ਦੋਹਾਂ ਵਿਚ ਕੋਈ ਭੇਦ ਨਹੀਂ ਹੁੰਦਾ। ਇਹੋ ਜੋਤੀ ਜਦੋਂ ਪੰਜਾਂ ਭਰਮਾਂ ਵਿਚੋਂ ਹੇਠਾਂ ਗਿਰਦੀ ਹੈ, ਅੰਨਮਈ ਕੋਸ਼ 'ਚੋਂ ਹੇਠਾਂ ਗਿਰ ਜਾਂਦੀ ਹੈ ਤਾਂ ਇਹ ਭੁੱਲ ਜਾਂਦੀ ਹੈ ਅਤੇ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਸਮਝਣ ਲਗ ਜਾਂਦੀ ਹੈ। ਮਹਾਂਪੁਰਸ਼ ਦਸਦੇ ਹਨ ਕਿ ਇਹ ਸਰੀਰ ਤੈਨੂੰ ਇਕ ਸਫਰ ਕਰਨ ਵਾਲੀ ਗੱਡੀ ਮਿਲੀ ਹੋਈ ਹੈ, ਤੂੰ ਇਸ ਵਿਚ ਰਹਿਣ ਵਾਲਾ ਜੀਵ ਹੈਂ। ਜੀਵ ਇਸ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਤੂੰ ਆਪਣੀ ਵਖਰੀ ਹਸਤੀ ਬਣਾ ਲਈ ਹੈ ਅਤੇ ਤੂੰ ਹਉਮੈ ਦਾ ਬੰਨ੍ਹਿਆ ਹੋਇਆ ਨਿਮਾਣਾ ਨਿਤਾਣਾ ਜੀਵ ਕਹਾ ਰਿਹਾ ਹੈਂ। ਆਪਣੇ ਸਰੂਪ ਨੂੰ ਪਛਾਣ, ਤੂੰ ਜੋਤੀ ਹੈਂ ਪਰ ਗੁਰੂ ਜੋਤੀ ਵਿਚ ਅਤੇ ਅਕਾਲ ਪੁਰਖ ਜੋਤ ਵਿਚ ਕੋਈ ਭੇਖ ਨਹੀਂ ਹੋਇਆ ਕਰਦਾ, ਉਹ ਪੂਰਨ ਰੂਪ ਵਿਚ ਪ੍ਰਮੇਸ਼ਰ ਹੀ ਹੋਇਆ ਕਰਦੀ ਹੈ।

*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

*ਪੰਨਾ – 442*

ਸੋ ਗੁਰੂ ਮਹਾਰਾਜ ਜੀ ਨੇ ਅਸਾਨੂੰ ਸਰੀਰਕ ਪੂਜਾ ਤੋਂ ਵਰਜਿਆ। ਜੋਤੀ ਸਰੂਪ ਵਿਚ ਉਨ੍ਹਾਂ ਦੇ ਉਪਦੇਸ਼ ਤੋਂ ਵਰੋਸਾਇਆ ਬ੍ਰਹਮ ਰੂਪ ਮਾਨਦਾ ਹੋਇਆ ਖਾਲਸਾ ਜੋ ਹੈ ਉਹ ਵੀ ਪ੍ਰਮੇਸ਼ਰ ਹੀ ਹੋਇਆ ਕਰਦਾ ਹੈ। ਜਿਵੇਂ ਕਿ ਫੁਰਮਾਨ ਹੈ–

***ਆਤਮ ਰਸ ਜਿਹ ਜਾਨਹੀ ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥***
***(ਸਰਬ ਲੋਹ ਗ੍ਰੰਥ )***

ਸੋ ਇਸ ਤਰ੍ਹਾਂ ਅਕਾਲ ਰੂਪ ਸਰੀਰਧਾਰੀ ਹੋ ਕੇ ਗੁਰੂ ਗੋਬਿੰਦ ਸਿੰਘ ਜੀ ਕਹਾਏ। ਪੀਰ ਭੀਖਣਸ਼ਾਹ ਆਪਣੇ ਮੁਰੀਦਾਂ ਦਾ ਭਰਮ ਦੂਰ ਕਰਨ ਵਾਸਤੇ ਪਟਨੇ ਸਾਹਿਬ ਪਹੁੰਚਦਾ ਹੈ। ਉਸ ਨੇ ਇਸ ਬਾਲ ਰੂਪ ਪਰਮ ਜੋਤੀ ਨੂੰ ਪ੍ਰਤੱਖ ਕਰਨ ਲਈ, ਦੋ ਮਠਿਆਈ ਦੇ ਬਰਤਨ ਲਿਆ ਕੇ ਅੱਗੇ ਰੱਖ ਦਿਤੇ ਅਤੇ ਉਸ ਨੇ ਚਿਤਵ ਲਿਆ ਕਿ ਜੇ ਇਨ੍ਹਾਂ ਨੇ ਖੱਬੇ ਬਰਤਨ ਤੇ ਰੱਖਿਆ ਤਾਂ ਇਹ ਹਿੰਦੂਆਂ ਦੀ ਰਾਖੀ ਲਈ ਹਨ, ਜੇ ਸੱਜੇ ਬਰਤਨ ਤੇ ਹੱਥ ਰੱਖਿਆ ਤਾਂ ਇਹ ਇਸਲਾਮ ਦੀ ਰਾਖੀ ਕਰਨ ਵਾਲੇ ਹੋਣਗੇ। ਜੇ ਦੋਹਾਂ ਤੇ ਹੱਥ ਰੱਖਿਆ ਤਾਂ ਇਹ ਸਾਰੇ ਸੰਸਾਰ ਦੇ ਸਾਂਝੇ ਗੁਰੂ ਪ੍ਰਗਟ ਹੋਣਗੇ। ਗੁਰੂ ਮਹਾਰਾਜ ਦੀ ਸਰੀਰਕ ਆਯੂ ਤਿੰਨ ਮਹੀਨੇ ਦੀ ਸੀ, ਆਪ ਪੀਰ ਵਲ ਦੇਖ ਕੇ ਮੁਸਕਰਾਏ ਅਤੇ ਅਚਾਨਕ ਦੋਹਾਂ ਬਰਤਨਾਂ ਤੇ ਹੱਥ ਰੱਖ ਦਿਤੇ। ਪੀਰ ਨੇ ਕਿਹਾ ਕਿ ਹੇ ਵਲੀ ਅਲਾਹ! ਮੇਰੇ ਤੇ ਰਹਿਮਤ ਕਰੀਂ, ਸੰਸਾਰ ਤੇ ਰਹਿਮਤ ਕਰੀਂ। ਇਸ ਤਰ੍ਹਾਂ ਕਈ ਸਾਖੀਆਂ ਹਨ।

ਗੰਗਾ ਦੇ ਕਿਨਾਰੇ, ਕਈ ਸਾਧੂ, ਕਰਮਕਾਂਡੀ, ਇਸ਼ਨਾਨ ਕਰਕੇ ਆਪਣੇ ਆਸਣਾਂ ਉਪਰ ਬਰੇਤੀ ਤੇ ਬੈਠ ਜਾਇਆ ਕਰਦੇ ਸਨ ਅਤੇ ਧਿਆਨ ਮਗਨ ਹੋਏ ਸਮਾਧੀਆਂ ਲਾਈ ਬੈਠੇ ਨਜ਼ਰ ਆਇਆ ਕਰਦੇ ਸਨ ਪਰ ਗੁਰੂ ਮਹਾਰਾਜ ਨੂੰ ਪਤਾ ਸੀ ਕਿ ਇਨ੍ਹਾਂ ਦੀ ਭਗਤੀ ਵਿਚ ਬੜੀ ਭਾਰੀ ਕਸਰ ਹੈ। ਉਸੇ ਤਰ੍ਹਾਂ ਨਾਲ ਜਿਵੇਂ ਗੁਰੂ ਨਾਨਕ ਪਾਤਸ਼ਾਹ ਨੇ ਸੁਲਤਾਨਪੁਰ ਲੋਧੀ ਵਿਚ ਨਵਾਬ ਦੌਲਤਖਾਨ ਲੋਧੀ, ਕਾਜ਼ੀ ਅਤੇ ਹੋਰ ਨਮਾਜ਼ੀਆਂ ਨਾਲ ਜਾ ਕੇ ਮਸਜਿਦ ਵਿਚ ਇਹ ਪ੍ਰਗਟ ਕਰ ਦਿਤਾ ਸੀ ਕਿ ਪਿਆਰਿਓ! ਤੁਸੀਂ ਕੰਮ ਕਾਜ ਛੱਡਿਆ, ਬੜੀ ਭਾਰੀ ਗਿਣਤੀ ਵਿਚ ਇਕੱਠੇ ਹੋ ਕੇ ਆਏ ਹੋ, ਨਮਾਜ਼ ਪੜ੍ਹਨ ਲਈ। ਸਾਨੂੰ ਵੀ ਨਾਲ ਲਿਆਏ ਹੋਂ ਕਿ ਆ ਕੇ ਸਾਡੇ ਨਾਲ ਨਮਾਜ਼ ਪੜ੍ਹੋ। ਤੁਸੀਂ ਸਾਨੂੰ ਪੁਛਦੇ ਹੋ ਕਿ ਤੁਸੀਂ ਸਾਡੇ ਨਾਲ ਨਮਾਜ਼ ਕਿਉਂ ਨਹੀਂ ਪੜ੍ਹੀ?

ਨਵਾਬ ਨੇ ਜਦ ਪੁਛਿਆ ਤਾਂ ਆਪ ਨੇ ਕਿਹਾ ਕਿ ਦੌਲਤਖਾਨ ਜੀ! ਤੁਸੀਂ ਜਦ ਨਮਾਜ਼ ਪੜ੍ਹ ਰਹੇ ਸੀ ਤਾਂ ਤੁਹਾਡਾ ਸਰੀਰ ਤਾਂ ਇਥੇ ਜ਼ਰੂਰ ਸੀ, ਪਰ ਮਨ ਚਿੱਤ ਦੀ ਇਕਾਗਰਤਾ ਨਾ ਹੋਣ ਕਰਕੇ ਵਾਸ਼ਨਾ ਦਾ ਬੰਨ੍ਹਿਆ ਹੋਇਆ ਕੰਧਾਰ ਵਿਚ ਘੋੜੇ ਖਰੀਦਦਾ ਫਿਰਦਾ ਸੀ। ਕਾਜ਼ੀ ਸਾਹਿਬ ਆਪਣੇ ਘਰ ਵਿਚ ਨਵੀਂ ਸੂਈ ਵਛੇਰੀ ਨੂੰ ਖੂਹ ਵਿਚ ਗਿਰਨ ਤੋਂ ਮੋੜਦੇ ਰਹੇ। ਸੋ ਨਵਾਬ ਸਾਹਿਬ! ਸੱਚੀ ਨਮਾਜ਼ ਪੜ੍ਹੋ।

ਇਸੇ ਤਰ੍ਹਾਂ ਨਾਲ ਗੁਰੂ ਦਸ਼ਮੇਸ਼ ਪਿਤਾ ਜੀ ਗੰਗਾ ਦੇ ਕਿਨਾਰੇ ਆਪਣੇ ਸਾਥੀਆਂ ਸਮੇਤ ਚਲੇ ਜਾਂਦੇ ਅਤੇ ਜਿੰਨੇ ਸਾਧ ਸਮਾਧੀ ਲਾਈ ਨਜ਼ਰ ਆਉਂਦੇ, ਆਪ ਉਨ੍ਹਾਂ ਸਭ ਦੇ ਉਪਰ ਪਾਣੀ ਦੇ ਛਿੱਟੇ ਪਾ ਦਿੰਦੇ ਸਨ। ਜਦੋਂ ਉਨ੍ਹਾਂ ਦੀਆਂ ਅੱਖਾਂ ਆਪ ਦਾ ਪਿੱਛਾ ਕਰਦੀਆਂ ਤਾਂ ਆਪ ਦੂਰ ਨਿਕਲ ਜਾਂਦੇ ਸਨ। ਜੇ ਉਹ ਸ਼ਿਕਾਇਤ ਕਰਦੇ ਸਨ ਕਿ ਸਾਡੀ ਬਿਰਤੀ ਹਿਲਾ ਦਿਤੀ ਤਾਂ ਆਪ ਬਾਲ ਰੂਪ ਵਿਚ ਕਹਿ ਦਿੰਦੇ ਕਿ ਤੁਹਾਡੀ ਬਿਰਤੀ ਤਾਂ ਕੋਈ ਧੇਅ ਨਾਲ ਹੈ ਹੀ ਨਹੀਂ ਸੀ, ਤੁਹਾਡੀ ਬਿਰਤੀ ਤਾਂ ਕੰਮਾਂ ਵਿਚ ਪ੍ਰਵਿਰਤ ਸੀ, ਅਸੀਂ ਤੁਹਾਨੂੰ ਸਾਵਧਾਨ ਕਰਨ ਵਾਸਤੇ ਛਿੱਟੇ ਮਾਰੇ ਸੀ। ਉਨ੍ਹਾਂ ਵਿਚੋਂ ਹੀ ਇਕ ਹੋਰ ਪੰਡਤ ਬਹੁਤ ਹੀ ਉਚੀ ਅਵਸਥਾ ਵਾਲੇ ਸੀ ਜਿਨ੍ਹਾਂ ਦਾ ਨਾਮ ਸ਼ਿਵਦੱਤ ਸੀ, ਉਨ੍ਹਾਂ ਨੂੰ ਆਪ ਨੇ ਸ੍ਰੀ ਰਾਮਚੰਦਰ ਜੀ ਦੇ ਰੂਪ ਵਿਚ ਦਰਸ਼ਨ ਦਿੱਤੇ। ਇਸੇ ਤਰ੍ਹਾਂ ਗੁਰੂ ਮਹਾਰਾਜ ਦੇ ਬੇਅੰਤ ਕੌਤਕ ਹਨ ਜਿਨ੍ਹਾਂ ਨੂੰ ਅਲੌਕਿਕ ਕੌਤਕ ਆਖਿਆ ਜਾ ਸਕਦਾ ਹੈ।

ਜਦੋਂ ਆਪ ਅਨੰਦਪੁਰ ਸਾਹਿਬ ਆਏ ਉਸ ਵੇਲੇ ਭਾਰਤ ਵਰਸ਼ ਤੇ ਬਹੁਤ ਹੀ ਘਿਨੌਣੇ ਜੁਰਮ ਦੀ ਚਰਖੜੀ ਚਲ ਰਹੀ ਸੀ। ਜਨਤਾ ਨੂੰ ਉਨ੍ਹਾਂ ਦੇ ਪ੍ਰਚਲਤ ਨਿਸ਼ਚਿਆਂ ਵਿਚੋਂ ਹਟਾ ਕੇ ਜਬਰੀ ਧਰਮ ਦੀ ਤਬਦੀਲੀ ਸ਼ੁਰੂ ਕੀਤੀ। ਹਜ਼ਾਰਾਂ ਦੀ ਤਦਾਦ ਵਿਚ ਆਪਣੇ ਧਰਮਾਂ ਨਾਲ ਪਿਆਰ ਕਰਨ ਵਾਲੇ ਹਿੰਦੂ ਜਾਤੀ ਦੇ ਪੁਰਸ਼ਾਂ ਨੂੰ ਗਾਜਰਾਂ ਮੂਲੀਆਂ ਵਾਂਗੂੰ ਕੱਟ ਕੇ ਸ਼ਹੀਦ ਕਰ ਦਿਤਾ। ਧਰਮ ਦੀ ਰਾਖੀ ਲਈ ਕੋਈ ਹੀਲਾ ਬਹਾਨਾ ਨਜ਼ਰ ਨਹੀਂ ਸੀ ਆ ਰਿਹਾ। ਕਸ਼ਮੀਰ ਦੇ ਕੁਝ ਪੰਡਿਤ ਗੁਰੂ ਤੇਗ ਬਹਾਦਰ ਜੀ ਦੀ ਹਾਜ਼ਰੀ ਵਿਚ ਸ਼ਸ਼ੋਭਤ ਹੋਏ, ਬਹੁਤ ਹੀ ਗੰਭੀਰ ਮਸਲੇ ਤੇ ਉਨ੍ਹਾਂ ਨਾਲ ਵਿਚਾਰ ਹੋ ਰਹੀ ਸੀ। ਗੁਰੂ ਦਸ਼ਮੇਸ਼ ਪਿਤਾ ਜੀ ਅਚਾਨਕ ਬਾਲ ਰੂਪ ਵਿਚ ਉਥੇ ਪਹੁੰਚਦੇ ਹਨ। ਸਾਰੀ ਸੰਗਤ ਦੇ ਅੱਖਾਂ ਵਿਚ ਅੱਥਰੂ, ਹੱਥਾਂ ਵਿਚ ਰੁਮਾਲ ਅਤੇ ਹਉਕੇ ਲੈਂਦੇ ਦੇਖ ਕੇ ਆਪ ਗੁਰੂ ਪਿਤਾ ਦੀ ਗੋਦੀ ਵਿਚ ਅਛੋਪਲੇ ਹੀ ਬੈਠ ਜਾਂਦੇ ਹਨ। ਜਦੋਂ ਗੁਰੂ ਪਿਤਾ ਨੇ ਨੇਤਰ ਸਨਮੁਖ ਕੀਤੇ ਤਾਂ ਆਪ ਨੇ ਉਦੋਂ ਹੀ ਪੁਛਿਆ ਕਿ ਗੁਰੂ ਪਿਤਾ ਜੀ! ਕੀ ਸੰਕਟ ਹੈ ਜਿਸ ਕਰਕੇ ਇਹ ਫਰਿਆਦੀ ਰੋ ਰਹੇ ਹਨ? ਆਪ ਨੇ ਹੋ ਰਹੇ ਘੋਰ ਜ਼ੁਲਮ ਬਾਰੇ ਦਸਿਆ। ਉਸ ਸਮੇਂ ਆਪ ਨੇ ਪੁਛਿਆ ਕਿ ਇਸ ਦਾ ਕੀ ਇਲਾਜ ਹੋ ਸਕਦਾ ਹੈ? ਗੁਰੂ ਤੇਗ ਬਹਾਦਰ ਜੀ ਨੇ ਕਿਹਾ ਕਿ ਕੋਈ ਮਹਾਨ ਮਹਾਂਪੁਰਸ਼ ਸ਼ਹੀਦੀ ਦੇ ਕੇ ਸਾਰਾ ਬੋਝ ਆਪਣੇ ਉਪਰ ਉਠਾਵੇ ਤਾਂ ਠੱਲ੍ਹ ਪੈ ਸਕਦੀ ਹੈ ਕਿਉਂਕਿ

ਇਹ ਜ਼ੁਲਮ ਐਨਾ ਫੈਲ ਗਿਆ ਹੈ ਕਿ ਹੁਣ ਕੁਰਬਾਨੀ ਦੇਣ ਦੀ ਬਹੁਤ ਹੀ ਜ਼ਰੂਰਤ ਹੈ। ਆਪ ਨੇ ਅਚਾਨਕ ਕਹਿ ਦਿਤਾ ਕਿ ਤੁਹਾਡੇ ਤੋਂ ਵੱਡਾ ਮਹਾਂਪੁਰਸ਼ ਤਾਂ ਇਸ ਸੰਸਾਰ ਵਿਚ ਕੋਈ ਹੈ ਹੀ ਨਹੀਂ, ਆਪ ਹੀ ਇਸ ਰੁੜ੍ਹੇ ਆਉਂਦੇ ਕ੍ਰੋੜਾਂ ਮਣਾਂ ਦੇ ਪੱਥਰ ਨੂੰ ਥੰਮ੍ਹ ਸਕਦੇ ਹੋ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਆਪ ਗੁਰਗੱਦੀ ਉਪਰ ਬਿਰਾਜਮਾਨ ਹੋਏ। ਆਪ ਦੇ ਦਰਬਾਰ ਵਿਚ ਗੁਰੂ ਪੰਜਵੇਂ ਪਾਤਸ਼ਾਹ ਦੀ ਅਦੁੱਤੀ ਸ਼ਹੀਦੀ ਅਤੇ ਗੁਰੂ ਛੇਵੇਂ ਪਾਤਸ਼ਾਹ ਦੇ ਯੁੱਧਾਂ ਜੰਗਾਂ ਦੀ ਜ਼ਿਆਦਾ ਚਰਚਾ ਹੁੰਦੀ ਸੀ। ਆਪ ਦੇ ਹੁਕਮ ਨਾਲ ਬਹੁਤ ਸਾਰੇ ਸਿਕਲੀਗਰ ਅਨੰਦਪੁਰ ਸਾਹਿਬ ਆ ਕੇ ਵਸ ਗਏ ਅਤੇ ਸ਼ਸਤਰ ਬਣਾਉਣੇ ਸ਼ੁਰੂ ਕਰ ਦਿਤੇ ਜਿਸ ਨੇ ਮਸੰਦਾਂ ਵਿਚ ਬਹੁਤ ਅਸ਼ਰਧਾ ਦਾ ਜਜ਼ਬਾ ਪੈਦਾ ਕਰ ਦਿਤਾ ਅਤੇ ਉਹ ਇਥੋਂ ਤਕ ਗੱਲਾਂ ਕਰਨ ਲਗ ਗਏ ਕਿ ਗੁਰੂ ਜੀ ਨੂੰ ਹਟਾਉਣਾ ਚਾਹੀਦਾ ਹੈ। ਬਾਦਸ਼ਾਹ ਔਰੰਗਜ਼ੇਬ ਬਹੁਤ ਹੀ ਤਕੜਾ ਹੈ ਜਿਸ ਦੀ 20 ਲੱਖ ਫੌਜ ਇਕੱਲੇ ਦੱਖਣ ਵਿਚ ਲੜ ਰਹੀ ਸੀ। ਨਵਾਬਾਂ ਪਾਸ ਵੀ ਬਹੁਤ ਵੱਡੀ ਫੌਜੀ ਸ਼ਕਤੀ ਸੀ। ਮਸੰਦ ਕੰਬ ਜਾਂਦੇ ਸੀ ਕਿ ਕੀ ਹੋਵੇਗਾ। ਜੇ ਕਿਤੇ ਔਰੰਗਜ਼ੇਬ ਨੂੰ ਇਹ ਖਬਰਾਂ ਪਹੁੰਚ ਗਈਆਂ ਕਿਉਂਕਿ ਉਨ੍ਹਾਂ ਦੇ ਅੰਦਰ ਅਸ਼ਰਧਾ ਸੀ। ਪੂਜਾ ਦਾ ਧਾਨ ਖਾਣ ਵਾਲੇ ਦੇ ਅੰਦਰੋਂ ਭਜਨ ਦਾ ਉਤਸ਼ਾਹ, ਗਿਆਨ ਦਾ ਪ੍ਰਕਾਸ਼ ਪੂਰੀ ਤਰ੍ਹਾਂ ਛੁਪ ਜਾਂਦਾ ਹੈ ਜਿਵੇਂ ਕਿ ਅਖੌਤ ਹੈ –

***ਧਰਮਸਾਲਾ ਦੀਆਂ ਰੋਟੀਆਂ ਤਿੰਨ ਕੰਮ ਕਰੇਨਿ,***
***ਮਤ ਮਾਰਨ, ਹੱਡ ਗਾਲਣ, ਭਜਨ ਕਰਨ ਨ ਦੇਨਿ।***

ਉਨ੍ਹਾਂ ਦੇ ਮਨ ਵਿਚ ਸੀ ਕਿ ਅਸੀਂ ਹੀ ਇਨ੍ਹਾਂ ਨੂੰ ਗੁਰੂ ਬਣਾਉਣ ਵਾਲੇ ਹਾਂ, ਅਸੀਂ ਜਿਸ ਨੂੰ ਵੀ ਚਾਹੀਏ, ਗੁਰੂ ਬਣਾ ਸਕਦੇ ਹਾਂ, ਕਿਸੇ ਹੋਰ ਸੋਢੀ ਦੇ ਲੜਕੇ ਨੂੰ ਗੁਰੂ ਬਣਾ ਕੇ ਗੱਦੀ ਤੇ ਬਿਠਾ ਦੇਈਏ। ਪਰ ਗੁਰੂ ਦਾ ਇਹ ਫਰਜ਼ ਹੁੰਦਾ ਹੈ ਆਪਣੇ ਡੋਲ ਰਹੇ ਸਿੱਖਾਂ ਵਿਚ ਸ਼ਰਧਾ ਦਾ ਵਾਸਾ ਕਰਾਏ। ਇਕ ਦਿਨ ਅਜਿਹਾ ਕੌਤਕ ਵਰਤਿਆ ਕਿ ਗੁਰੂ ਦਰਬਾਰ ਵਿਚ ਕੀਰਤਨ ਹੋ ਰਿਹਾ ਸੀ। ਕੀ ਦੇਖਦੇ ਹਨ ਕਿ ਇਕ ਰਿੱਛ ਵਾਲਾ ਮਦਾਰੀ ਬਹੁਤ ਭਾਰੀ ਰਿੱਛ ਨੂੰ ਕਾਬੂ ਕਰੀਂ ਦੀਵਾਨ ਦੇ ਪਾਸੋਂ ਲੰਘ ਰਿਹਾ ਹੈ। ਗੁਰੂ ਮਹਾਰਾਜ ਨੇ ਸੇਵਾਦਾਰ ਨੂੰ ਕਿਹਾ ਕਿ ਇਸ ਮਦਾਰੀ ਨੂੰ ਕਹੋ ਕਿ ਰਿੱਛ ਸਮੇਤ ਸਾਡੇ ਪਾਸ ਆਵੇ। ਇਨ੍ਹਾਂ ਮਸੰਦਾਂ ਦੇ ਮਨ ਵਿਚ ਅਸ਼ਰਧਾ ਹੋਣ ਕਰਕੇ ਖਿਆਲ ਆਇਆ ਕਿ ਗੁਰੂ ਬਾਲਕ ਹੈ, ਬਾਲਕਾਂ ਵਾਲੇ ਕੰਮ ਕਰਦਾ ਹੈ। ਇਹ ਗੱਲ ਸਿੰਘਾਸਨ ਤੇ ਬੈਠ ਕੇ ਸ਼ੋਭਾ ਨਹੀਂ ਦਿੰਦੀ।

ਮਦਾਰੀ ਆ ਗਿਆ, ਗੁਰੂ ਮਹਾਰਾਜ ਦੇ ਹੁਕਮ ਮੁਤਾਬਿਕ ਮਦਾਰੀ ਤਮਾਸ਼ਾ ਦਿਖਾਉਣ ਲਗ ਗਿਆ। ਉਹ ਰਿੱਛ ਦੇ ਨਾਲ ਜਦੋਂ ਘੁਲਦਾ ਹੈ ਤਾਂ ਕਦੇ ਰਿੱਛ ਉਸ ਦੇ ਹੇਠਾਂ ਆ ਜਾਂਦਾ ਹੈ ਅਤੇ ਕਦੇ ਉਹ ਰਿੱਛ ਦੇ ਹੇਠਾਂ ਆ ਜਾਂਦਾ ਹੈ। ਉਸ ਸਮੇਂ ਸੰਗਤ ਹਾਸ ਰਸ ਵਿਚ ਆ ਗਈ। ਗੁਰੂ ਮਹਾਰਾਜ ਦਾ ਜੋ ਚੌਰ ਬਰਦਾਰ ਸੀ ਉਹ ਵੀ ਹੱਸਣ ਲਗ ਗਿਆ। ਗੁਰੂ ਮਹਾਰਾਜ ਜੀ ਕਿਸ਼ੋਰ ਅਵਸਥਾ ਵਿਚ ਸਨ, ਉਨ੍ਹਾਂ ਨੇ ਕਿਹਾ ਕਿ ਭਾਈ ਕੀਰਤੀਆ! ਤੂੰ ਨਾ ਹੱਸ; ਤੂੰ ਜਾਣਦਾ ਹੈਂ ਇਹ ਰਿੱਛ ਕੌਣ ਹੈ?"

"ਮੈਂ ਤਾਂ ਇੰਨਾਂ ਹੀ ਜਾਣਦਾ ਹਾਂ ਕਿ ਇਹ ਰਿੱਛ ਹੈ; ਕੀ ਇਹ ਹੋਰ ਵੀ ਕੁਝ ਹੈ?"

ਗੁਰੂ ਮਹਾਰਾਜ ਨੇ ਕਿਹਾ ਕਿ ਇਹ ਤੇਰਾ ਬਾਪੂ ਹੈ।

ਉਸ ਨੇ ਕਿਹਾ ਕਿ ਮਹਾਰਾਜ! ਮੇਰਾ ਪਿਤਾ ਤਾਂ ਗੁਰੂ ਤੇਗ ਬਹਾਦਰ ਸਾਹਿਬ ਦਾ ਚੌਰ ਬਰਦਾਰ ਸੀ, ਉਨ੍ਹਾਂ ਨੂੰ ਤਾਂ ਪਰਮ ਗਤੀ ਪ੍ਰਾਪਤ ਹੋਈ ਹੋਣੀ ਹੈ। ਆਪ ਨੇ ਕਿਹਾ ਕਿ ਤੇਰੇ ਪਿਤਾ ਵਿਚ ਦੋਸ਼ ਹੋਣ ਕਰਕੇ ਉਸ ਨੂੰ ਗਤੀ ਨਹੀਂ ਮਿਲੀ। ਉਸ ਦੀ ਸੇਵਾ ਕੀਤੀ ਵਿਅਰਥ ਨਹੀਂ ਗਈ ਪਰ ਉਸ ਤੋਂ ਇਕ ਅਵੱਗਿਆ ਹੋਈ ਹੈ। ਗੁਰੂ ਘਰ ਵਿਚ ਪ੍ਰੇਮ ਅਵਸਥਾ ਦਾ ਸਿੱਖ ਭਾਈ ਧੰਨਾ ਆਪਣਾ ਗੱਡਾ ਲੱਦੀ ਜਾ ਰਿਹਾ ਸੀ। ਗੁਰੂ ਤੇਗ ਬਹਾਦਰ ਸਾਹਿਬ ਦੀ ਹਜ਼ੂਰੀ ਵਿਚ ਕੜਾਹ ਪ੍ਰਸ਼ਾਦ ਵਰਤ ਰਿਹਾ ਸੀ। ਉਹ ਗੱਡਾ ਰੋਕ ਕੇ ਆ ਗਿਆ ਅਤੇ ਤੇਰਾ ਪਿਤਾ ਪ੍ਰਸ਼ਾਦ ਵਰਤਾਅ ਰਿਹਾ ਸੀ। ਉਸ ਪ੍ਰੇਮੀ ਨੇ ਪ੍ਰਸ਼ਾਦ ਮੰਗਿਆ, ਤੇਰੇ ਪਿਤਾ ਨੇ ਉਸ ਨੂੰ ਧੂੜ ਵਿਚ ਲਥਪੱਥ ਹੋਇਆ ਦੇਖ ਕੇ ਪ੍ਰਸ਼ਾਦ ਨਾ ਦਿਤਾ ਅਤੇ ਦੂਸਰੇ ਪਾਸੇ ਜਾ ਕੇ ਪ੍ਰਸ਼ਾਦ ਵਰਤਾਉਣ ਲਗ ਗਿਆ। ਜਦੋਂ ਭਾਈ ਧੰਨਾ ਦੂਸਰੇ ਪਾਸੇ ਗਿਆ ਤਾਂ ਉਹ ਜਾਣ ਕੇ ਹੋਰ ਪਾਸੇ ਵਰਤਾਉਣ ਲਗ ਗਿਆ। ਇਸ ਨੇ ਦੋ ਤਿੰਨ ਵਾਰੀ ਪ੍ਰਸ਼ਾਦ ਲੈਣ ਦੀ ਕੋਸ਼ਿਸ਼ ਕੀਤੀ ਪਰ ਤੇਰੇ ਪਿਤਾ ਨੇ ਪ੍ਰਸ਼ਾਦ ਨਾ ਦਿਤਾ। ਇਸ ਨੇ ਕਿਹਾ ਕਿ ਭਾਈ! ਮੈਨੂੰ ਪ੍ਰਸ਼ਾਦ ਦੇ ਦਿਓ, ਮੇਰਾ ਗੱਡਾ ਲੱਦਿਆ ਹੋਇਆ ਹੈ, ਉਹ ਕਿਤੇ ਤੁਰ ਨਾ ਪਵੇ। ਤੇਰੇ ਪਿਤਾ ਨੇ ਕਿਹਾ ਕਿ ਕਿਉਂ ਰਿੱਛ ਵਾਂਗੂੰ ਟੱਪੀ ਜਾ ਰਿਹੈਂ? ਜਿਥੇ ਮੈਂ ਪ੍ਰਸ਼ਾਦ ਵਰਤਾਉਂਦਾਂ, ਉਥੇ ਹੀ ਆ ਜਾਂਦੈ, ਟਿਕ ਕੇ ਬੈਠ। ਭਾਈ ਧੰਨੇ ਦਾ ਗੱਡਾ ਤੁਰਿਆ ਜਾ ਰਿਹਾ ਸੀ, ਉਸ ਨੇ ਦੇਖਿਆ ਕਿ ਬਲਦ ਕਿਸੇ ਥਾਂ ਗੱਡੇ ਨੂੰ ਉਲਟਾਅ ਨਾ ਦੇਣ ਅਤੇ ਉਸ ਨੇ ਧਰਤੀ ਤੇ ਗਿਰਿਆ ਹੋਇਆ ਪ੍ਰਸ਼ਾਦ ਦਾ ਕਿਣਕਾ ਚੁੱਕਿਆ ਅਤੇ ਨਮਸ਼ਕਾਰ ਕਰਕੇ ਮੁਖ ਵਿਚ ਪਾ ਲਿਆ ਅਤੇ ਤੇਰੇ ਪਿਤਾ ਨੂੰ ਕਹਿਣ ਲੱਗਿਆ ਕਿ ਤੈਨੂੰ ਸਿੱਖੀ ਦੀ ਸਮਝ ਨਹੀਂ ਆਈ, ਗੁਰੂ ਨਾਨਕ ਦਾ ਉਪਦੇਸ਼ ਤੂੰ ਸ੍ਰਵਣ ਨਹੀਂ ਕਰਿਆ –

***ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥***
***ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ।।***
***ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥***
***ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥***

***ਪੰਨਾ – 473***

ਤੈਨੂੰ ਇਹ ਬਚਨ ਨਹੀਂ ਸੀ ਕਰਨਾ ਚਾਹੀਦਾ। ਪਰ ਚੰਗਾ ਹੁਣ ਤੂੰ ਹੀ ਰਿੱਛ ਬਣੇਗਾ। ਗੁਰਸਿੱਖ ਦੇ ਬਚਨ ਅਮੋਘ ਹੁੰਦੇ ਹਨ ਜੋ ਟਲਿਆ ਨਹੀਂ ਕਰਦੇ ਜਿਸ ਨੂੰ ਰਾਮ ਬਾਣ ਨਾਲ ਵੀ ਤਸ਼ਬੀਹ ਦਿਤੀ ਜਾਂਦੀ ਹੈ।

ਇਹ ਸੁਣਦੇ ਹੀ ਤੇਰਾ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਪਾਸ ਗਿਆ, ਸਾਰੀ ਵਾਰਤਾ ਦੱਸੀ ਕਿਉਂਕਿ ਉਸ ਨੂੰ ਪਤਾ ਲਗ ਚੁੱਕਿਆ ਸੀ ਕਿ ਇਹ ਪੂਰਨ ਗੁਰਸਿੱਖ ਬ੍ਰਹਮਗਿਆਨ ਅਵਸਥਾ ਦਾ ਭਾਈ ਧੰਨਾ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਪਿਆਰਿਆ! ਮੈਂ ਆਪਣੇ

ਪਿਆਰਿਆਂ ਦਾ ਕੀਤਾ ਹੋਇਆ ਬਚਨ ਨਹੀਂ ਬਦਲ ਸਕਦਾ। ਤੂੰ ਬਾਣੀ ਵਿਚ ਨਹੀਂ ਪੜ੍ਹਿਆ?

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*
*ਪੰਨਾ – 1252*

*ਸਿਖ ਕੋ ਸਰਾਪ ਨਿਫਲ ਕਿਉਂ ਜਾਏ?*
*ਜਿਨ ਕੋ ਚਿਤ ਗੁਰਚਰਨ ਟਿਕਾਏ। (ਰੁਤ ੧ ਅੰਸੂ ੧੮)*

ਤੈਨੂੰ ਰਿੱਛ ਜ਼ਰੂਰ ਬਣਨਾ ਪਵੇਗਾ ਪਰ ਅਸੀਂ ਦਸਵੇਂ ਜਾਮੇ ਵਿਚ ਤੇਰੀ ਸੇਵਾ ਦਾ ਫਲ ਭੁਗਤਾਵਾਂਗੇ।

ਸੋ ਗੁਰੂ ਮਹਾਰਾਜ ਨੇ ਰਿੱਛ ਲੈ ਲਿਆ ਅਤੇ ਦੋ ਸੌ ਰੁਪਏ ਦਾ ਕੜਾਹ ਪ੍ਰਸ਼ਾਦ ਬਣਵਾਇਆ। ਗੁਰੂ ਮਹਾਰਾਜ ਨੇ ਆਪ ਅਰਦਾਸ ਕੀਤੀ ਅਤੇ ਪ੍ਰਸ਼ਾਦ ਦਾ ਇਕ ਕਿਣਕਾ ਆਪਣੇ ਮੁੱਖ ਵਿਚ ਪਾਇਆ ਅਤੇ ਬਾਕੀ ਸਾਰਾ ਰਿੱਛ ਨੂੰ ਪਾ ਦਿਤਾ। ਰਿੱਛ ਖਾਂਦੇ ਸਾਰ ਚੜ੍ਹਾਈ ਕਰ ਗਿਆ। ਉਸ ਵਿਚੋਂ ਧੂਆਂ ਜਿਹਾ ਨਿਕਲਿਆ ਤੇ ਇਸ ਦੇ ਪਿਤਾ ਦੀ ਰੂਹ ਸਾਮ੍ਹਣੇ ਆ ਗਈ। ਗੁਰੂ ਮਹਾਰਾਜ ਨੇ ਦਿਬਯ ਦ੍ਰਿਸ਼ਟੀ ਦੇ ਦਿਤੀ ਅਤੇ ਕਿਹਾ, “ਭਾਈ ਕੀਰਤੀਆ! ਸਿੱਖੀ ਕਮਾਉਣੀ ਬਹੁਤ ਔਖੀ ਹੈ, ਪੁੱਛ ਆਪਣੇ ਪਿਤਾ ਤੋਂ।” ਸੋ ਇਸ ਤਰ੍ਹਾਂ ਇਸ ਕੌਤਕ ਨੇ ਅਸ਼ਰਧਕ ਹੋਏ ਮਸੰਦਾਂ ਦੇ ਨੇਤਰ ਖੋਲ੍ਹ ਦਿਤੇ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਭਾਰਤ ਵਰਸ਼ ਦੀ ਅਤੇ ਸੰਸਾਰ ਦੀ ਚਲ ਰਹੀ ਅਨੀਤੀ ਨੂੰ ਪੂਰੀ ਤਰ੍ਹਾਂ ਨਾਲ ਅਨੁਭਵ ਕਰਕੇ ਖਾਲਸਾ ਪੰਥ ਦੀ ਸਾਜਨਾ ਕੀਤੀ। ਇਕ superman (ਪਰਮ-ਮਨੁੱਖ) ਜਿਸ ਨੂੰ ਖਾਲਸਾ ਆਖਿਆ ਜਾਂਦਾ ਹੈ, ਦਾ ਸਾਕਾਰ ਪ੍ਰਤੱਖ ਰੂਪ ਸੰਸਾਰ ਵਿਚ ਪ੍ਰਗਟ ਕੀਤਾ।

ਆਪ ਨੇ ਪਹਿਲਾਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ, ਫੇਰ ਉਨ੍ਹਾਂ ਤੋਂ ਆਪ ਅੰਮ੍ਰਿਤ ਛਕਿਆ। ਇਸ ਤਰ੍ਹਾਂ ਨਾਲ ਉਚ ਨੀਚ, ਜਾਤ ਪਾਤ ਦਾ ਭੇਦ ਪੂਰੀ ਤਰ੍ਹਾਂ ਨਾਲ ਖਤਮ ਕਰ ਦਿਤਾ। ਸਰੀਰ ਦੀ ਰੂਪ ਰੇਖਾ ਤੋਂ ਉਪਰ ਉਠ ਕੇ ਕੇਵਲ ਆਤਮਾ ਦੀ ਸਾਂਝ ਨੂੰ ਸੰਸਾਰ ਵਿਚ ਪ੍ਰਗਟ ਕੀਤਾ ਕਿ ਸਾਰੀ ਇਨਸਾਨੀਅਤ ਇਕੋ ਹੈ। ਇਹ ਵੀ ਦ੍ਰਿੜ੍ਹ ਕਰਾਇਆ –

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*
*ਪੰਨਾ – 1427*

ਗੁਰੂ ਮਹਾਰਾਜ ਜੀ ਦਾ ਇਹ ਕੌਤਕ ਪ੍ਰਗਟ ਕਰਦਿਆਂ ਭਾਈ ਗੁਰਦਾਸ ਸਿੰਘ ਨੇ ਆਪਣੀ ਵਾਰ ਵਿਚ ਕਿਹਾ –

*ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥*
*(ਭਾਈ ਗੁਰਦਾਸ ਸਿੰਘ, ਵਾਰ ਖਾਲਸਾ)*

ਸਮਾਜ ਵਿਚ ਪਏ ਹੋਏ ਜਾਤਾਂ ਪਾਤਾਂ, ਗੋਤਾਂ ਦੇ ਭੁਲੇਖੇ, ਸੂਬਿਆਂ ਦੇਸ਼ਾਂ ਦੇ ਪਏ ਹੋਏ ਭੁਲੇਖੇ ਦੂਰ ਕਰਕੇ ਇਕ ਪਰਮ ਜੋਤ ਦਾ ਗਿਆਨ ਕਰਾ ਕੇ ਜੀਵਨ ਵਿਚ ਏਕਤਾ ਲਿਆਂਦੀ ਅਤੇ ਆਪ ਨੇ ਇਕ ਬਹੁਤ ਹੀ ਉਚ ਕਿਸਮ ਦੀ ਰਹਿਤ ਦਸਦਿਆਂ ਫੁਰਮਾਇਆ –

*ਰਹਿਣੀ ਰਹੈ ਸੋਈ ਸਿਖ ਮੇਰਾ।*
*ਓਹੁ ਸਾਹਿਬ ਮੈ ਉਸ ਕਾ ਚੇਰਾ।*
*ਰਹਿਤਨਾਮਾ ਭਾਈ ਦੇਸਾ ਸਿੰਘ ਜੀ*

ਇਹ ਵੀ ਫੁਰਮਾਨ ਹੈ –

*ਰਹਿਤ ਪਿਆਰੀ ਮੁਝ ਕਉ, ਸਿਖ ਪਿਆਰਾ ਨਾਹਿ।*

ਅਤੇ ਇਸ ਉਚੇ ਜੀਵਨ ਵਾਲੇ ਨੂੰ ਜਿਸ ਨੇ ਆਤਮਾ ਦਾ ਰਸ ਮਾਣ ਲਿਆ ਹੋਵੇ ਉਸ ਨੂੰ ਖਾਲਸਾ ਕਹਿ ਕੇ ਸੰਬੋਧਨ ਕੀਤਾ। ਫਾਰਸੀ ਵਿਚ ਖਾਲਸਾ ਅੱਖਰ ਦਾ ਜੋ ਮਤਲਬ ਹੈ ਉਹ ਇਹ ਹੈ ਕਿ ਬਾਦਸ਼ਾਹ ਭਾਵੇਂ ਸਾਰੇ ਦੇਸ਼ ਦਾ ਮਾਲਕ ਹੋਵੇ ਪਰ ਉਸ ਦੀ ਕੁਝ ਨਿਜੀ ਮਲਕੀਅਤ ਵੀ ਹੋਇਆ ਕਰਦੀ ਹੈ, ਨਿਜੀ ਮਲਕੀਅਤ ਦੀ ਜੋ ਜ਼ਮੀਨ ਹੁੰਦੀ ਹੈ ਉਸ ਨੂੰ ਖਾਲਸਾ ਕਿਹਾ ਜਾਂਦਾ ਹੈ, ਇਸ ਤਰ੍ਹਾਂ ਹੀ ਇਹ ਉਚਾ ਆਦਰਸ਼ਕ ਜੀਵਨ ਵਾਹਿਗੁਰੂ ਜੀ ਦੀ ਨਿਜੀ ਮਲਕੀਅਤ ਦਸਦਿਆਂ ਹੋਇਆਂ ਫੁਰਮਾਨ ਕੀਤਾ –

*ਵਾਹਿਗੁਰੂ ਜੀ ਕਾ ਖਾਲਸਾ*
*ਵਾਹਿਗੁਰੂ ਜੀ ਕੀ ਫਤਹਿ।*

ਖਾਲਸਾ ਵਾਹਿਗੁਰੂ ਜੀ ਦਾ ਹੈ ਅਤੇ ਫਤਹਿ ਹਮੇਸ਼ਾਂ ਵਾਹਿਗੁਰੂ ਜੀ ਦੀ ਹੀ ਹੈ ਅਤੇ ਇਥੇ ਤਕ ਕਿਹਾ ਹੈ ਕਿ ਮੇਰਾ ਰੂਪ ਖਾਲਸਾ ਜੀ ਦਾ ਹੀ ਹੈ।

*ਖ਼ਾਲਸਾ ਮੇਰੋ ਰੂਪ ਹੈ ਖ਼ਾਸ॥*
*ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥ (ਸਰਬ ਲੋਹ ਗ੍ਰੰਥ 'ਚੋਂ)*

ਇਸ ਉਚੇ ਆਦਰਸ਼ ਨੂੰ ਬਹੁਤ ਉਚਾ ਲਿਜਾ ਕੇ ਇਕ ਬਹੁਤ ਹੀ ਵੱਡੀ ਸਾਂਝ ਪ੍ਰਗਟਾਈ ਜੋ ਸਰਬ ਲੋਹ ਗ੍ਰੰਥ ਵਿਚ ਅੰਕਿਤ ਹੈ –

*ਖ਼ਾਲਸਾ ਮੇਰੋ ਧਰਮ ਅਰ ਕਰਮ॥*
*ਖ਼ਾਲਸਾ ਮੇਰੋ ਭੇਦ ਨਿਜ ਮਰਮ॥*
*ਖ਼ਾਲਸਾ ਮੇਰੋ ਸਤਿਗੁਰ ਪੂਰਾ॥*
*ਖ਼ਾਲਸਾ ਮੇਰੋ ਸੱਜਨ ਸੂਰਾ॥*
..............................
*ਯਾ ਮੈ ਰੰਚ ਨ ਮਿਥਿਆ ਭਾਖੀ॥*
*ਪਾਰਬ੍ਰਹਮ ਗੁਰ ਨਾਨਕ ਸਾਖੀ॥ ਸਰਬ ਲੋਹ ਗ੍ਰੰਥ 'ਚੋਂ*

ਰਿਸ਼ੀਆਂ ਮੁਨੀਆਂ ਤੋਂ ਵੀ ਉਚੇ ਜੀਵਨ ਵਾਲਾ ਜੋ ਭੁੱਲ ਕੇ ਕਦੇ ਫਿੱਕਾ ਨਾ ਬੋਲਦਾ ਹੋਵੇ, ਕਿਸੇ ਨੂੰ ਸਰਾਪ ਨਾ ਦਿੰਦਾ ਹੋਵੇ, ਕਿਸੇ ਨਾਲ ਵੈਰ ਨਾ ਕਰਨ ਵਾਲਾ, ਸਰਬੱਤ ਦਾ ਭਲਾ ਮੰਗਣ ਵਾਲਾ ਇਕ ਆਦਰਸ਼ ਗੁਰੂ ਮਹਾਰਾਜ ਨੇ ਪ੍ਰਗਟ ਕੀਤਾ, ਜਿਸ ਆਦਰਸ਼ਧਾਰੀ ਨੂੰ ਖਾਲਸਾ ਕਿਹਾ ਗਿਆ। ਵਾਹਿਗੁਰੂ ਜੀ ਦੀ ਸਾਜੀ ਹੋਈ ਦੁਨੀਆਂ ਵਿਚ ਅਤਿ ਉਤਮ ਆਦਰਸ਼ ਖਾਲਸੇ ਰੂਪ ਵਿਚ ਪ੍ਰਗਟ ਕੀਤਾ ਜੋ ਵਾਹਿਗੁਰੂ ਜੀ ਦਾ ਹੋ ਗਿਆ, ਉਸ ਦੀ ਕਦੇ ਵੀ ਹਾਰ ਨਹੀਂ ਹੁੰਦੀ ਕਿਉਂਕਿ ਉਸ ਦੀ ਪਿੱਠ ਉਪਰ ਸਦਾ ਹੀ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਦੀ ਦ੍ਰਿਸ਼ਟੀ ਰਹਿੰਦੀ ਹੈ। ਉਸ ਦੀ ਪਰਮ ਸੱਤਾ ਜਾਗਤ ਜੋਤ ਵਿਚ ਸਮਾਇਆਂ ਸੰਸਾਰ ਨੂੰ ਸੁੱਖ-ਸ਼ਾਂਤੀ, ਇਨਸਾਫ ਦਿਵਾਉਣ

ਵਾਲਾ, ਨਿਮਾਣਿਆਂ ਨਿਤਾਣਿਆਂ ਦਾ ਸਹਾਰਾ ਮਨੁੱਖ ਰੂਪ ਵਿਚ ਪ੍ਰਗਟ ਕੀਤਾ, ਮਨੁੱਖ ਦੇ ਅੰਦਰੋਂ ਕੁਰੀਤੀਆਂ, ਘਿਨੌਣੀਆਂ ਊਣਤਾਈਆਂ ਨੂੰ ਕੱਢ ਕੇ ਆਤਮਾ ਵਰਗੀ ਅਮਰ ਜੋਤ ਅੰਦਰੋਂ ਹੀ ਪ੍ਰਗਟ ਕਰਕੇ ਆਤਮ ਰਸੀਆ ਬਣਾ ਦਿਤਾ। ਇਹ ਜੀਵਨ ਐਨਾ ਮਨਮੋਹਣਾ ਅਤੇ ਪਿਆਰਾ ਸੀ ਕਿ ਇਸ ਦੇ ਅੰਦਰੋਂ ਪਿਆਰ ਦੀ ਫੁਹਾਰ ਦੀ ਠੰਢਕ ਮਹਿਸੂਸ ਕਰਕੇ ਨਿਆਸਰਿਆਂ ਨੂੰ ਆਸਰਾ ਮਿਲਦਾ ਸੀ, ਨਿਓਟਿਆਂ ਨੂੰ ਓਟ ਦਾ ਝਲਕਾ ਵਜਦਾ ਸੀ, ਨਿਤਾਣਿਆਂ ਨੂੰ ਤਾਣ ਮਿਲਦਾ ਸੀ ਅਤੇ ਜੀਵਨ ਵਿਚ ਉਤਸ਼ਾਹ ਭਰ ਜਾਂਦਾ ਸੀ।

ਗੁਰੂ ਮਹਾਰਾਜ ਜੀ ਭਲੀਭਾਂਤ ਜਾਣਦੇ ਸਨ ਕਿ ਸਮਾਂ ਲੰਘ ਜਾਣ ਪਿਛੋਂ ਮਹਾਨ ਉਚੀਆਂ ਕੀਮਤਾਂ ਦੀ ਕਦਰ ਘਟ ਜਾਇਆ ਕਰਦੀ ਹੈ ਅਤੇ ਆਦਮੀ ਬਾਹਰਲੇ ਵਿਖਾਵੇ ਉਤੇ ਜੀਉਣ ਦਾ ਭੁਲੇਖਾ ਖਾਂਦਾ ਹੈ ਪਰ ਅੰਦਰੋਂ ਉਤਸ਼ਾਹ ਖਤਮ ਹੋ ਜਾਇਆ ਕਰਦਾ ਹੈ। ਮਨ ਵਿਚ ਘੁੱਪ ਹਨ੍ਹੇਰ ਛਾ ਜਾਂਦਾ ਹੈ, ਵੈਰ ਵਿਰੋਧ ਜਾਗ ਪੈਂਦਾ ਹੈ, ਈਰਖਾ ਜਨਮ ਲੈ ਲੈਂਦੀ ਹੈ, ਉਸ ਦੀ ਹੋਸ਼ ਹਵਾਸ ਅਕਲ ਸਭ ਗੁੰਮ ਕਰ ਦਿੰਦਾ ਹੈ, ਅਨੁਸ਼ਾਸਨਹੀਣ ਹੋ ਜਾਂਦਾ ਹੈ, ਨਿਜ ਧਰਮ ਦਾ ਕੋਈ ਟੀਚਾ ਉਸ ਦੇ ਸਾਮ੍ਹਣੇ ਨਹੀਂ ਹੁੰਦਾ ਅਤੇ ਉਹ ਇਕ ਐਸਾ ਥੋਥਾ ਜੀਵਨ ਰਹਿ ਜਾਂਦਾ ਹੈ ਜੋ ਭੇਖ ਦੇ ਆਸਰੇ ਜੀਉਂਦਾ ਹੈ। ਅੰਦਰ ਕੋਈ ਰਸ ਨਹੀਂ ਹੁੰਦਾ, ਅੰਦਰਲੀ ਜੋਤ ਬੁੱਝ ਕੇ ਪੂਰੀ ਤਰ੍ਹਾਂ ਨਾਲ ਘੁੱਪ ਹਨ੍ਹੇਰ ਮਨ ਨੂੰ ਘੇਰ ਲੈਂਦਾ ਹੈ, ਬੁੱਧੀ ਦੂਸ਼ਿਤ ਹੋ ਜਾਂਦੀ ਹੈ। ਈਰਖਾ, ਨਿੰਦਿਆ, ਚੁਗਲੀ, ਵੈਰ, ਵਿਰੋਧ ਦੈਂਤਾਂ ਦੇ ਸੁਭਾਅ ਵਰਗੇ ਸਾਰੇ ਅਵਗੁਣ ਵਰਤਦਾ ਹੈ। ਇਸ ਗੱਲ ਨੂੰ ਪ੍ਰਗਟ ਕਰਨ ਲਈ ਗੁਰੂ ਮਹਾਰਾਜ ਨੇ ਇਕ ਦਿਨ ਰਣਜੀਤ ਨਗਾਰੇ ਤੇ ਚੋਟ ਲਗਵਾਈ ਅਤੇ ਸਿੰਘਾਂ ਦੇ ਨਾਲ ਜੰਗਲ ਵਿਚ ਉਨ੍ਹਾਂ ਜੀਵਾਂ ਦਾ ਸ਼ਿਕਾਰ ਕਰਨ ਚਲੇ ਗਏ ਜੋ ਛੋਟੇ ਜੀਵਾਂ ਨੂੰ ਸੁਤੰਤਰਤਾ ਨਾਲ ਜੀਉਣ ਦੀ ਖੁਲ੍ਹ ਨਹੀਂ ਸੀ ਦਿੰਦੇ। ਸ਼ੇਰ, ਚੀਤੇ, ਬਘਿਆੜ ਐਸੇ ਤਮੋ ਗੁਣੀ ਬਿਰਤੀ ਵਾਲੇ ਜੀਵ ਜੰਤੂ ਜਿਥੇ ਜੀਵਾਂ ਨੂੰ ਖਾਂਦੇ ਸਨ ਉਥੇ ਮਨੁੱਖ ਉਪਰ ਵੀ ਮਾਰੂ ਹੁੰਦੇ ਸਨ। ਉਸ ਦਿਨ ਗੁਰੂ ਮਹਾਰਾਜ ਨੇ ਹੁਕਮ ਦਿਤਾ ਕਿ ਅੱਜ ਸ਼ੇਰ ਦਾ ਸ਼ਿਕਾਰ ਕਰਨਾ ਹੈ। ਭਾਈ ਉਦੈ ਸਿੰਘ ਜੋ ਗੁਰੂ ਘਰ ਦਾ ਮਹਾਨ ਥੰਮ੍ਹ ਸੀ, ਮਹਾਨ ਯੋਧਾ ਸੀ, ਕਰਨੀ ਕਮਾਈ ਦਾ ਪੂਰਾ ਰੂਪ ਸੀ, ਜਤ ਸਤ ਦਾ ਪੂਰਾ ਧਾਰਨੀ ਸੀ ਉਸਦੇ ਸਾਮ੍ਹਣੇ ਬਹੁਤ ਵੱਡਾ ਸ਼ੇਰ ਆ ਧਮਕਿਆ, ਉਸ ਨੇ ਸਿਰੀ ਸਾਹਿਬ ਦੇ ਵਾਰ ਨਾਲ ਉਸ ਸ਼ੇਰ ਨੂੰ ਮਾਰ ਦਿਤਾ। ਗੁਰੂ ਮਹਾਰਾਜ ਜੀ ਉਸ ਸ਼ੇਰ ਨੂੰ ਚੁਕਵਾ ਕੇ ਅਨੰਦਪੁਰ ਸਾਹਿਬ ਲੈ ਆਏ ਅਤੇ ਹੁਕਮ ਦਿਤਾ ਕਿ ਗੁਪਤ ਰੂਪ ਵਿਚ ਇਸ ਦੀ ਖੱਲ੍ਹ ਪੂਰੀ ਦੀ ਪੂਰੀ ਕੱਟੀ ਜਾਵੇ ਅਤੇ ਅਜਿਹੇ ਤਰੀਕੇ ਨਾਲ ਸਿਉਂਤੀ ਜਾਵੇ ਕਿ ਇਹ ਨਾ ਪਤਾ ਲੱਗੇ ਕਿ ਇਹ ਮਰੇ ਹੋਏ ਸ਼ੇਰ ਦੀ ਖੱਲ੍ਹ ਹੈ। ਉਨ੍ਹਾਂ ਨੇ ਇਕ ਰਿਸ਼ਟ ਪੁਸ਼ਟ ਬਾਹਰ ਚੁਗਦਾ ਗਧਾ ਫੜਵਾ ਲਿਆ ਅਤੇ ਉਸ ਉਪਰ ਸ਼ੇਰ ਦੀ ਖੱਲ੍ਹ ਚੜ੍ਹਵਾ ਕੇ ਆਦੇਸ਼ ਦਿਤਾ ਕਿ ਇਸ ਗੱਲ ਨੂੰ ਬਿਲਕੁਲ ਗੁਪਤ ਰਖਣਾ ਹੈ। ਉਸ ਗਧੇ ਨੂੰ ਖੇਤ ਵਿਚ ਛੱਡ ਦਿਤਾ ਗਿਆ। ਖੇਤਾਂ ਵਿਚ ਜਾਣ ਦੀ ਦੇਰ ਸੀ ਉਹ ਗਧਾ ਫਸਲਾਂ ਖਾਣ ਲਗ ਗਿਆ। ਖੇਤਾਂ ਦੇ ਮਾਲਕਾਂ ਨੇ ਦੂਰੋਂ ਦੇਖ ਕੇ ਕਿ ਸ਼ੇਰ ਖੇਤਾਂ ਵਿਚ ਆ ਗਿਆ, ਕੋਈ ਕੰਮ ਹੀ ਨਾ ਕੀਤਾ। ਉਹ ਗਧਾ ਵੀ ਕਈ ਦਿਨ ਆਪਣੇ ਘਰ ਨਾ ਆਇਆ, ਉਥੇ ਹੀ ਖਾ ਪੀ ਕੇ ਲਿਟਦਾ ਰਹਿੰਦਾ ਸੀ। ਸਾਰੇ ਅਨੰਦਪੁਰ ਵਿਚ ਇਹ ਗੱਲ ਫੈਲ ਗਈ ਕਿ ਇਕ ਬਹੁਤ ਵੱਡਾ ਸ਼ੇਰ ਖੇਤਾਂ ਵਿਚ ਰਹਿ ਰਿਹਾ ਹੈ। ਕਿਸੇ ਨੇ ਉਸ ਦੇ ਨੇੜੇ ਜਾਣ ਦੀ ਹਿੰਮਤ ਨਾ ਕੀਤੀ ਅਤੇ ਅਸਲੀਅਤ ਤੋਂ ਕੋਈ ਵੀ ਪੂਰੀ ਤਰ੍ਹਾਂ ਭੇਤੀ ਨਾ ਹੋ ਸਕਿਆ। ਗੁਰੂ ਮਹਾਰਾਜ ਜੀ ਪਾਸ ਵੀ ਇਹ ਖਬਰ ਪਹੁੰਚੀ ਅਤੇ ਸ਼ੇਰ ਦੇ ਮਾਰਨ ਵਾਸਤੇ ਬੇਨਤੀਆਂ ਕੀਤੀਆਂ। ਗੁਰੂ ਮਹਾਰਾਜ ਚੁੱਪ ਹੀ ਰਹੇ ਅਤੇ ਇਕ ਦਿਨ ਇਕ ਘੁਮਿਆਰ, ਜਿਸ ਦਾ ਇਹ ਗਧਾ ਸੀ, ਆਪਣੇ ਬਾਕੀ ਗਧਿਆਂ ਨੂੰ ਲੈ ਕੇ ਮਿੱਟੀ ਢੋਣ ਲਈ ਉਥੋਂ ਦੀ ਲੰਘਿਆ। ਮਨ ਵਿਚ ਬਹੁਤ ਡਰ ਸੀ ਕਿ ਇਥੇ ਸ਼ੇਰ ਰਹਿੰਦਾ ਸੀ ਉਹ ਕਿਤੇ ਮੇਰੇ ਗਧਿਆਂ ਨੂੰ ਨਾ ਮਾਰ ਦੇਵੇ। ਆਪਣੇ ਬਲ ਤੇ ਉਸ ਨੂੰ ਭਰੋਸਾ ਨਹੀਂ ਸੀ। ਬਸ ਇਕੋ ਡਰ ਸੀ ਕਿ ਮੈਨੂੰ ਤੇ ਮੇਰੇ ਗਧਿਆਂ ਨੂੰ ਸ਼ੇਰ ਮਾਰ ਨਾ ਦੇਵੇ। ਮਨ ਵਿਚ ਸੋਚਦਾ ਜਾਂਦਾ ਹੈ ਕਿ ਮੈਂ ਗੁਰੂ ਕਲਗੀਧਰ ਦੀ ਮੰਨਤ ਮੰਨਾਂ, ਓਹੀ ਮੇਰਾ ਆਸਰਾ ਹਨ। ਅਜੇ ਗੱਲ ਸੋਚ ਹੀ ਰਿਹਾ ਸੀ ਕਿ ਇਕ ਗਧੇ ਨੇ ਹੀਂਗ ਵੱਟੀ। ਜਦੋਂ ਸ਼ੇਰ ਦੀ ਖੱਲ੍ਹ ਵਿਚ ਵਿੜ੍ਹੇ ਗਧੇ ਨੇ ਉਹ ਹੀਂਗ ਸੁਣੀ ਤਾਂ ਕਈ ਦਿਨਾਂ ਦਾ ਵਿਛੜਿਆ ਗਧਾ ਹੀਂਗਦਾ-ਹੀਂਗਦਾ ਉਨ੍ਹਾਂ ਕੋਲ ਆ ਗਿਆ। ਪਹਿਲਾਂ ਤਾਂ ਉਹ ਡਰ ਗਿਆ ਪਰ ਜਦੋਂ ਉਹ ਨੇੜੇ ਆਇਆ ਤਾਂ ਮਾਲਕ ਨੂੰ ਵੀ ਹੌਂਸਲਾ ਹੋ ਗਿਆ ਕਿ ਇਹ ਤਾਂ ਸਚਮੁੱਚੀ ਗਧਾ ਹੀ ਹੈ ਅਤੇ ਆਪਣੇ ਗਧੇ ਨੂੰ ਉਸ ਨੇ ਫੜ ਲਿਆ। ਸਿਉਂਤੀ ਹੋਈ ਖੱਲ੍ਹ ਦੇ ਤੋਪਿਆਂ ਨੂੰ ਆਪਣੀ ਕਹੀ ਨਾਲ ਕੱਟ ਕੇ, ਖੱਲ੍ਹ ਲਾਹ ਲਈ ਅਤੇ ਮਿੱਟੀ ਭਰਨ ਚਲਿਆ ਗਿਆ। ਜਦੋਂ ਵਾਪਸ ਆਇਆ ਤਾਂ ਉਸ ਨੇ ਗੁਰੂ ਮਹਾਰਾਜ ਜੀ ਪਾਸ ਆਕੇ ਸ਼ੇਰ ਦੀ ਖੱਲ੍ਹ ਰੱਖੀ। ਉਸ ਸਮੇਂ ਬਹੁਤ ਸਾਰੇ ਪ੍ਰੇਮੀ ਬਚਨ ਸ੍ਰਵਣ ਕਰ ਰਹੇ ਸਨ। ਜਦੋਂ ਸਾਰੀ ਵਿਥਿਆ ਸੁਣਾਈ ਤਾਂ ਬਹੁਤ ਹਾਸਾ ਪਿਆ ਅਤੇ ਅਸਚਰਜਤਾ ਵੀ ਆਈ। ਸਿਆਣਿਆਂ ਨੇ ਸਮਝ ਲਿਆ ਕਿ ਇਹ ਕੋਈ ਗੁਰੂ ਮਹਾਰਾਜ ਜੀ ਦਾ ਹੀ ਨਿਰਾਲਾ ਕੌਤਕ ਹੈ। ਉਨ੍ਹਾਂ ਨੇ ਪੁਛਿਆ ਕਿ ਮਹਾਰਾਜ! ਇਹ ਤਾਂ ਆਪ ਦਾ ਕੋਈ ਨਿਰਾਲਾ ਚੋਜ ਲਗਦਾ ਹੈ ਆਪ ਬੈਠੀ ਹੋਈ ਸੰਗਤ ਨੂੰ ਇਸ ਚੋਜ ਦੇ ਅੰਤਰੀਵ ਭਾਵ ਸਮਝਾਉਣ ਦੀ ਕ੍ਰਿਪਾ ਕਰੋ। ਉਸ ਵੇਲੇ ਬਹੁਤ ਸਾਰੀਆਂ ਸੰਗਤਾਂ ਦੀਵਾਨ ਦੇ ਰੂਪ ਵਿਚ ਸਸ਼ੋਭਤ ਸਨ।

ਉਸ ਵੇਲੇ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਐ ਖਾਲਸਾ ਜੀਓ! ਤੁਹਾਨੂੰ ਰੋਜ਼ ਦੇ ਜ਼ਬਾਨੀ ਉਪਦੇਸ਼ ਸੁਣਾਉਣ ਤੋਂ ਵੱਖਰੇ ਇਸ ਕੌਤਕ ਰਾਹੀਂ ਇਹ ਸਮਝਾਉਣਾ ਚਾਹਿਆ ਸੀ ਕਿ ਤੁਹਾਨੂੰ ਅਸੀਂ ਮਹਾਨ ਨਿਡਰ ਸ਼ੇਰ ਦਾ ਬਾਣਾ ਪਹਿਨਾਇਆ ਹੈ ਅਤੇ ਤੁਹਾਨੂੰ ਉਹ ਜੀਵਨ ਦਿਤਾ ਹੈ ਜੋ ਸੰਸਾਰ ਤੋਂ ਬਿਲਕੁਲ ਨਿਆਰਾ ਹੈ, ਜਿਸ ਨਾਲ ਤੁਹਾਡਾ ਤੇਜ ਵਧੇਗਾ ਅਤੇ ਤੁਹਾਨੂੰ ਬਾਹਰਲੀ ਰਹਿਤ ਵੀ ਦ੍ਰਿੜ੍ਹ ਕਰਾਈ ਹੈ। ਜੋ ਗੁਰਬਾਣੀ ਅੰਦਰ ਅੰਤਰੀਵੀ ਰਹਿਤ ਬ੍ਰਹਮਗਿਆਨ ਦੀ ਪਦਵੀ ਤਕ ਪਹੁੰਚ ਜਾਈਦਾ ਹੈ, ਉਸ ਦਾ ਹੀ ਉਪਦੇਸ਼ ਆਉਂਦਾ

ਹੈ ਅਤੇ ਉਹ ਉਪਦੇਸ਼ ਹੈ –

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ***
***ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਪੰਨਾ – 306***

ਜ਼ਮੀਨ ਤੇ ਜ਼ਮਾਨ ਹਰ ਥਾਂ ਰਮੀ ਜੋਤ ਨਾਲ ਤੁਹਾਡਾ ਸੰਪਰਕ ਕਰਾਇਆ ਹੈ ਅਤੇ ਤੁਹਾਡੇ ਅੰਦਰੋਂ ਭਰਾਤਰੀ ਭਾਵ, ਪਰਉਪਕਾਰੀ ਜੀਵਨ, ਨਿਆਂਕਾਰੀ ਸੁਭਾਅ – ਦਿਆਲੂ, ਕ੍ਰਿਪਾਲੂ, ਅਪਣੱਤਾਂ ਭਰਿਆ ਜੋ ਵੈਰ, ਵਿਰੋਧ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਰਹਿਤ ਹੈ, ਨਿਰਾ ਨਾਮ ਦਾ ਜੀਵਨ ਹੈ, ਉਹ ਜੀਵਨ ਦ੍ਰਿੜ੍ਹਾਇਆ ਹੈ ਜਿਸ ਬਾਰੇ ਗੁਰਬਾਣੀ ਵਿਚ ਫੁਰਮਾਨ ਹੈ –

***ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ।।***
***ਪੰਨਾ – 62***

ਅੰਮ੍ਰਿਤ ਛਕਾਉਣ ਦੇ ਨਾਲ ਤੁਹਾਡੇ ਅੰਦਰ ਛੁਪੀ ਹੋਈ ਜੋਤ, ਜਿਸ ਨੂੰ ਆਤਮ ਜੋਤ ਕਿਹਾ ਜਾਂਦਾ ਹੈ, ਉਹ ਪ੍ਰਚੰਡ ਹੋਈ ਹੈ, ਸਾਖਸ਼ਾਤਕਾਰ ਹੋਈ ਹੈ। ਤੁਹਾਨੂੰ ਵਾਹਿਗੁਰੂ ਜੀ ਨੇ ਬਣਾਇਆ ਹੈ, ਵਾਹਿਗੁਰੂ ਤੁਹਾਡਾ ਹੋਇਆ ਹੈ। ਵਾਹਿਗੁਰੂ ਨਾਲ ਸਦਾ ਹੀ ਜਿੱਤ ਹੁੰਦੀ ਹੈ। ਵਾਹਿਗੁਰੂ ਕਿਸੇ ਨਾਲ ਵੈਰ ਨਹੀਂ ਕਰਦਾ, ਉਹ ਨਿਰਵੈਰ ਹੈ, ਨਿਰਭਉ ਹੈ, ਉਹ ਸਦਾ-ਸਦਾ ਦਇਆਲ ਹੈ। ਮੈਂ ਤੁਹਾਨੂੰ ਉਹ ਜੀਵਨ ਬਖਸ਼ਿਆ ਹੈ ਜੋ ਵੱਡੇ-ਵੱਡੇ ਹਠੀਆਂ ਤਪੀਆਂ, ਜਪੀਆਂ ਨੂੰ ਵੀ ਪ੍ਰਾਪਤ ਨਹੀਂ ਹੋਇਆ। ਤੁਹਾਡੇ ਅੰਦਰੋਂ ਉਹ ਖੂਹ ਪ੍ਰਗਟ ਕੀਤਾ ਹੈ ਜਿਸ ਨੂੰ ਸਿੰਜਦਿਆਂ ਬਾਣੀ ਵਿਚ ਫੁਰਮਾਨ ਹੈ –

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ।।***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥***
***ਪੰਨਾ – 918***

ਸੋ ਪਿਆਰਿਓ! ਜਦੋਂ ਤਕ ਤੁਸੀਂ ਇਸ ਜੀਵਨ ਨੂੰ ਅਪਣਾਉਂਗੇ, ਤੁਹਾਡੀ ਸਦਾ ਹੀ ਚੜ੍ਹਦੀ ਕਲਾ ਰਹੇਗੀ, ਤੁਹਾਨੂੰ ਸਾਰੇ ਆਪਣਾ ਸਰਦਾਰ ਮੰਨਣਗੇ, ਤੁਹਾਡੇ ਬਚਨਾਂ ਤੇ ਫੁੱਲ ਚੜ੍ਹਾਉਣਗੇ। ਜਿਥੇ ਦੁਨੀਆਂ ਨੂੰ ਦੁੱਖ, ਤਕਲੀਫ, ਮਨੁੱਖੀ ਅਧਿਕਾਰਾਂ ਨੂੰ ਧੱਕਾ ਲਗਦਾ ਹੋਵੇ ਤੁਸੀਂ ਉਨ੍ਹਾਂ ਦੇ ਆਸਰੇ ਬਣੋਂਗੇ। ਉਨ੍ਹਾਂ ਨਿਥਾਵਿਆਂ ਨੂੰ ਥਾਂ ਦੇਣ ਵਾਲੇ ਬਣਾਉਂਗੇ। ਸੰਸਾਰ ਵਿਚੋਂ ਦੁਖ ਭੁੱਖ ਕੱਢ ਦੇਵੋਂਗੇ ਅਤੇ ਕੁਦਰਤੀ ਤੌਰ ਤੇ ਰਾਜਸੀ ਸ਼ਕਤੀ ਵੀ ਤੁਹਾਡੇ ਚਰਨ ਚੁੰਮੇਗੀ। ਹਰ ਥਾਂ ਤੁਹਾਡਾ ਆਦਰ ਹੋਵੇਗਾ, ਤੁਸੀਂ ਲੰਗਰ ਲਾ-ਲਾ ਕੇ ਭੁੱਖਿਆਂ ਨੂੰ ਤ੍ਰਿਪਤ ਕਰੋਂਗੇ। ਬਾਣੀ ਦੀ ਅੰਮ੍ਰਿਤ ਫੁਹਾਰ ਰਾਹੀਂ ਹਨ੍ਹੇਰੇ ਵਿਚ ਪ੍ਰਕਾਸ਼ ਜਗਾਓਂਗੇ। ਇਹ ਓਨੀਂ ਦੇਰ ਤੁਹਾਡੇ ਅੰਦਰ ਰੌ ਰੁਮਕਦੀ ਰਹੇਗੀ ਜਦੋਂ ਤਕ ਤੁਸੀਂ ਅੰਦਰਲੇ ਜੀਵਨ ਵਿਚ ਪੂਰਨ ਰੂਪ ਵਿਚ ਇਸ ਰਹਿਤ ਦੇ ਧਾਰਨੀ ਰਹੋਂਗੇ। ਇਹ ਗੁਣ ਆਪਣੇ ਆਪ ਅੰਦਰ ਪੈਦਾ ਨਹੀਂ ਹੁੰਦੇ। ਇਹ ਵਾਹਿਗੁਰੂ ਮੰਤਰ ਦੇ ਜਾਪ ਵਿਚੋਂ ਜਿਵੇਂ ਚਸ਼ਮੇ ਵਿਚੋਂ ਪਾਨੀ ਨਿਕਲਦਾ ਹੈ ਤੁਹਾਡੇ ਅੰਦਰੋਂ ਸਿੰਜਦੇ ਰਹਿਣਗੇ। ਜੇ ਤੁਹਾਡੇ ਅੰਦਰ ਵੈਰ, ਵਿਰੋਧ, ਈਰਖਾ, ਨਿੰਦਿਆ, ਚੁਗਲੀ ਦੇ ਭਾਵ ਪੈਦਾ ਹੋ ਜਾਣਗੇ ਤਾਂ ਫੇਰ ਤੁਹਾਡਾ ਏਹੀ ਜੀਵਨ ਐਸਾ ਹੋਵੇਗਾ ਜਿਵੇਂ ਗਧੇ ਉਪਰ ਸ਼ੇਰ ਦੀ ਖੱਲ੍ਹ ਪਾਈ ਹੁੰਦੀ ਹੈ। ਫੇਰ ਤੁਸੀਂ ਦੂਸਰਿਆਂ ਦਾ ਆਸਰਾ ਨਹੀਂ ਬਣੋਂਗੇ, ਦੂਸਰਿਆਂ ਤੋਂ ਆਸਰਾ ਲੈਣ ਲਈ ਅਤਿਢੀਠਤਾਈ ਵਰਤੋਂਗੇ। ਤੁਹਾਡਾ ਜੀਵਨ ਫਿੱਕਾ ਹੋ ਜਾਵੇਗਾ। ਜੋ ਆਤਮ ਰਸੀਆ ਪ੍ਰਗਟ ਕੀਤਾ ਹੈ ਉਸ ਦਾ ਪਰਛਾਵਾਂ ਤੁਹਾਡੇ ਬਾਹਰਲੇ ਰੂਪ 'ਚੋਂ ਤਾਂ ਪ੍ਰਗਟ ਹੋਵੇਗਾ ਪਰ ਅੰਦਰਲਾ ਗਧਾਪੁਣ ਤੁਹਾਨੂੰ ਆਦਰਹੀਨਾ ਬਣਾ ਦੇਵੇਗਾ।

ਗੁਰੂ ਮਹਾਰਾਜ ਦੇ ਇਹ ਉਪਦੇਸ਼ ਉਸ ਵੇਲੇ ਹੀ ਸਾਰਥਕ ਨਹੀਂ ਸਨ, ਅੱਜ ਵੀ ਲਾਗੂ ਹੁੰਦੇ ਹਨ। ਇਹ ਸਾਨੂੰ ਹੁਣ ਅੰਤਰ ਆਤਮੇ ਦੇਖਣਾ ਪੈਣਾ ਹੈ ਕਿ ਸਾਡਾ ਅੰਦਰਲਾ ਜੀਵਨ ਕਿਹੋ ਜਿਹਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਇਕ ਵਾਰ ਵਿਚ ਰਹਿਤਨਾਮਾ ਲਿਖਿਆ ਹੈ ਉਸ ਨੂੰ ਵਿਚਾਰ ਕੇ ਮਨ ਦਾ ਨਿਰੀਖਣ ਕਰੋ ਕਿ ਮੈਂ ਅੰਦਰੋਂ ਬਾਹਰੋਂ ਸ਼ੇਰ ਹਾਂ ਜਾਂ ਅੰਦਰੋਂ ਗਧਾ ਤੇ ਬਾਹਰੋਂ ਸ਼ੇਰ ਹਾਂ।

***ਹਉ ਤਿਸੁ ਘੋਲ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ।***
***ਹਉ ਤਿਸੁ ਘੋਲ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ।***
***ਹਉ ਤਿਸੁ ਘੋਲ ਘੁਮਾਇਆ ਪਰਦਰਬੈ ਨੋ ਹਥੁ ਨ ਲਾਵੈ।***
***ਹਉ ਤਿਸੁ ਘੋਲ ਘੁਮਾਇਆ ਪਰਨਿੰਦਾ ਸੁਣਿ ਆਪੁ ਹਟਾਵੈ।***
***ਹਉ ਤਿਸੁ ਘੋਲ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ।***
***ਹਉ ਤਿਸੁ ਘੋਲ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ।***
***ਗੁਰਮੁਖਿ ਸੋਈ ਸਹਜਿ ਸਮਾਵੈ॥***
***ਭਾਈ ਗੁਰਦਾਸ ਜੀ, ਵਾਰ 12/4***

ਅੱਜ ਅਸੀਂ ਗੁਰੂ ਦਸ਼ਮੇਸ਼ ਪਿਤਾ ਦਾ ਪ੍ਰਕਾਸ਼ ਉਤਸਵ ਮਨਾਉਣ ਵਿਚ ਬੜਾ ਉਤਸ਼ਾਹ ਦਿਖਾਉਂਦੇ ਹਾਂ, ਕੀਰਤਨ ਕਰਾਏ ਜਾਂਦੇ ਹਨ, ਲੈਕਚਰ ਕਰਾਏ ਜਾਂਦੇ ਹਨ; ਜੇ ਤਾਂ ਕੋਈ ਜਗਦੀ ਜੋਤ ਵਾਲਾ ਖਾਲਸਾ ਵਕਤੇ ਦੇ ਰੂਪ ਵਿਚ ਉਪਦੇਸ਼ ਦੇ ਰਿਹਾ ਹੈ ਅਤੇ ਉਸ ਦੇ ਉਪਦੇਸ਼ ਵਿਚ ਜ਼ੋਰ ਹੋਇਆ, ਫੇਰ ਤਾਂ ਠੀਕ ਹੈ; ਜੇ ਕੇਵਲ ਮੁੱਖ ਡਿਆਨੀ ਘੋਟੇ ਲਾ ਕੇ ਦੂਸਰਿਆਂ ਦੇ ਖਿਆਲ ਚੋਰੀ ਕਰਕੇ ਤੁਹਾਥੋਂ ਪ੍ਰਸੰਸਾ ਲੈ ਰਿਹਾ ਹੈ, ਉਸ ਦੀ ਬਾਣੀ ਵਿਚ ਜ਼ੋਰ ਨਹੀਂ ਹੋਇਆ ਕਰਦਾ। ਬਾਣੀ ਦਾ ਜ਼ੋਰ ਸਿਰਫ ਉਨ੍ਹਾਂ ਵਿਅਕਤੀਆਂ ਨੂੰ ਪ੍ਰਾਪਤ ਹੁੰਦਾ ਹੈ ਜੋ ਕਰਮਖੰਡ ਦੇ ਵਾਸੀ ਹੁੰਦੇ ਹਨ, ਉਹ ਸੱਚੇ ਯੋਧੇ ਹਨ, ਸੱਚੇ ਬਲੀ ਹਨ, ਉਹ ਪ੍ਰਮੇਸ਼ਰ ਦੇ ਦੁਆਰੇ ਪਹੁੰਚੇ ਹੋਏ ਹਨ ਜਿਵੇਂ ਜਪੁਜੀ ਸਾਹਿਬ ਵਿਚ ਫੁਰਮਾਨ ਹੈ –

***ਕਰਮ ਖੰਡ ਕੀ ਬਾਣੀ ਜੋਰੁ॥***
***ਤਿਥੈ ਹੋਰੁ ਨ ਕੋਈ ਹੋਰੁ॥***
***ਤਿਥੈ ਜੋਧ ਮਹਾਬਲ ਸੂਰ॥***
***ਤਿਨ ਮਹਿ ਰਾਮੁ ਰਹਿਆ ਭਰਪੂਰ॥***
***ਤਿਥੈ ਸੀਤੋ ਸੀਤਾ ਮਹਿਮਾ ਮਾਹਿ॥***
***ਤਾ ਕੇ ਰੂਪ ਨ ਕਥਨੇ ਜਾਹਿ।।***
***ਨਾ ਓਹਿ ਮਰਹਿ ਨ ਠਾਗੇ ਜਾਹਿ॥***
***ਜਿਨ ਕੈ ਰਾਮੁ ਵਸੈ ਮਨ ਮਾਹਿ॥***
***ਤਿਥੈ ਭਗਤ ਵਸਹਿ ਕੇ ਲੋਅ॥***
***ਕਰਹਿ ਅਨੰਦੁ ਸਚਾ ਮਨਿ ਸੋਇ।।***

*ਸਚਖੰਡਿ ਵਸੈ ਨਿਰੰਕਾਰੁ॥*
*ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥*
*ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥*
*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥*
*ਨਾਨਕ ਕਥਨਾ ਕਰੜਾ ਸਾਰੁ॥* *ਪੰਨਾ - 8*

ਉਨ੍ਹਾਂ ਦਾ ਕੀਤਾ ਬਚਨ ਕਦੇ ਬਿਰਥਾ ਨਹੀਂ ਜਾਂਦਾ ਅਤੇ ਉਸ ਨੂੰ ਕੋਈ ਬਦਲ ਵੀ ਨਹੀਂ ਸਕਦਾ ਜਿਵੇਂ ਕਿ ਭਾਈ ਬੁੱਧੂ ਲਹੌਰੀ ਦੇ ਆਵੇ ਲਈ ਭਾਈ ਲੱਖੂ ਨੇ ਬਚਨ ਕਰ ਦਿਤਾ ਸੀ ਕਿ ਬੁੱਧੂ ਦੇ ਆਵੇ ਕੱਚੇ ਰਹਿਣਗੇ-ਕੱਚੇ ਰਹਿਣਗੇ।

*ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥*
*ਤਿਨ ਕੀ ਸੋਭਾ ਸਭਨੀ ਥਾਈ ਜਿਨ ਪ੍ਰਭ ਕੇ ਚਰਣ ਪਰਾਤੇ॥*
*ਪੰਨਾ - 748*

ਗੁਰੂ ਦਸ਼ਮੇਸ਼ ਪਿਤਾ ਜੀ ਬਹੁਤ ਹੀ ਦੂਰ ਦ੍ਰਿਸ਼ਟੀ ਨਾਲ ਗੁਰਸਿੱਖਾਂ ਨੂੰ ਕਈ ਨਿਰਾਲੇ ਕੌਤਕ ਕਰਕੇ ਬਹੁਤ ਹੀ ਵੱਡੀ ਸਿੱਖਿਆ ਦਿੰਦੇ ਰਹਿੰਦੇ।

ਇਕ ਵਾਰੀ ਆਪ ਨੇ ਕਿਹਾ ਕਿ ਅਸੀਂ ਸ਼ਿਕਾਰ ਜਾਣਾ ਹੈ ਸਾਰੇ ਸ਼ਿਕਾਰੀ ਆਪਣੇ ਕੁੱਤੇ ਨਾਲ ਲੈ ਚੱਲਣ ਅਤੇ ਦੂਜੇ ਪਾਸੇ ਬਹੁਤ ਹੀ ਵਧੀਆ ਚੌਲ ਪਲਾਅ ਬਣਾ ਕੇ ਦੇਗੇ ਗੱਡਿਆਂ ਉਪਰ ਰਖਵਾ ਲਏ। ਇਕ ਥਾਂ ਦੇਖ ਕੇ ਗੱਡੇ ਖੜ੍ਹੇ ਕਰ ਦਿਤੇ ਅਤੇ ਦਿਨ ਭਰ ਆਪ ਭੁੱਖੇ ਭਾਣੇ ਜੰਗਲ ਵਿਚ ਘੁੰਮਦੇ ਰਹੇ ਅਤੇ ਬਹੁਤ ਸਾਰੇ ਜੀਵਾਂ ਦੀ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਪੂਰਬਲੇ ਕਰਮਾਂ ਅਨੁਸਾਰ ਮੁਕਤੀ ਕੀਤੀ ਅਤੇ ਉਨ੍ਹਾਂ ਸ ਨਖਿੱਧ ਜੂਨਾਂ ਵਿਚੋਂ ਜੀਵ ਆਤਮਾਵਾਂ ਨੂੰ ਛੁਡਾਇਆ।

ਸਾਧਸੰਗਤ ਜੀ! ਆਪ ਦੇ ਸ਼ਿਕਾਰ ਕੋਈ ਅੰਧਾ ਧੁੰਧ ਜਾਨਵਰਾਂ ਨੂੰ ਮਾਰਨ ਵਾਲੇ ਸ਼ਿਕਾਰ ਨਹੀਂ ਸਨ। ਹਰ ਕੌਤਕ ਦੇ ਪਿਛੇ ਕੋਈ ਬਹੁਤ ਵੱਡਾ ਇਤਿਹਾਸ ਹੋਇਆ ਕਰਦਾ ਹੈ। ਆਪ ਇਕ ਵਾਰੀ ਮਾਲਵੇ ਵਿਚ ਗੁਜ਼ਰਨ ਸਮੇਂ ਗੁਰਸਿੱਖਾਂ ਨਾਲ ਜਾ ਰਹੇ ਸਨ। ਜਥੇਦਾਰ ਦਾਨ ਸਿੰਘ ਬਰਾੜ ਅਤੇ ਹੋਰ ਕਈ ਗੋਤਾਂ ਦੇ ਪ੍ਰੇਮੀ ਨਾਲ ਸਨ। ਗੁਰੂ ਮਹਾਰਾਜ ਦੀ ਦ੍ਰਿਸ਼ਟੀ ਵਿਚ ਇਕ ਘੋਘੜ ਆਇਆ ਅਤੇ ਆਪ ਨੇ ਆਪਣੇ ਧਨੁਸ਼ ਉਪਰ ਬਾਣ ਚੜ੍ਹਾ ਕੇ ਘੋਗੜ ਦੇ ਮਾਰਿਆ, ਘੋਗੜ ਮਰ ਗਿਆ। ਉਸ ਵੇਲੇ ਨਵੀਂ ਬਣੀ ਸੰਗਤ ਗੁਰੂ ਮਹਾਰਾਜ ਦੇ ਨਾਲ ਸੀ ਜੋ ਗੁਰੂ ਮਹਾਰਾਜ ਦੀ ਕ੍ਰਿਆ ਨੂੰ ਸਮਝ ਨਹੀਂ ਸਨ ਸਕਦੇ। ਉਨ੍ਹਾਂ ਵਿਚੋਂ ਇਕ-ਦੋ ਆਪ ਮੁਹਾਰੇ ਬੋਲ ਉਠੇ ਕਿ ਮਹਾਰਾਜ! ਐਨੀ ਸੋਹਣੀ ਸੋਨੇ ਦੀ ਮੁਖੀ ਵਾਲਾ ਤੀਰ ਇਕ ਗੰਦੇ ਘੋਗੜ ਦੇ ਮਾਰਿਆ, ਜੋ ਸਾਰੇ ਪੰਛੀਆਂ ਵਿਚੋਂ ਬਦਬੂਦਾਰ ਪੰਛੀ ਗਿਣਿਆ ਜਾਂਦਾ ਹੈ, ਇਸ ਦਾ ਮਾਸ ਤਾਂ ਕਾਂ ਤੇ ਕੁੱਤੇ ਵੀ ਨਹੀਂ ਖਾਂਦੇ; ਮਹਾਰਾਜ! ਇਹ ਆਪ ਨੇ ਕਿਉਂ ਮਾਰਿਆ? ਉਹ ਘੋਗੜ ਦਰਖਤ ਦੇ ਸੁੱਕੇ ਟਾਹਣੇ ਉਤੇ ਬੈਠਾ ਸੀ। ਗੁਰੂ ਮਹਾਰਾਜ ਜੀ ਨੇ ਉਨ੍ਹਾਂ ਦਾ ਸ਼ੰਕਾ ਨਵਿਰਤ ਕਰਨ ਵਾਸਤੇ ਕਿਹਾ ਕਿ ਪ੍ਰੇਮੀਓ! ਅਸੀਂ ਤਾਂ ਇਸ ਨੂੰ ਇਸ ਦੇ ਪੂਰਬਲੇ ਕਰਮਾਂ ਦਾ ਫਲ ਭੁਗਤਾਇਆ ਹੈ। ਬਹੁਤ ਸਮਾਂ ਪਹਿਲਾਂ ਇਹ ਇਸੇ ਦੇਸ਼ ਦਾ ਰਾਜਾ ਹੋਇਆ ਕਰਦਾ ਸੀ। ਉਸ ਜਨਮ ਵਿਚ ਇਸ ਨੂੰ ਮਹਾਂਪੁਰਸ਼ਾਂ ਦਾ ਸੰਗ ਪ੍ਰਾਪਤ ਸੀ ਜਿਨ੍ਹਾਂ ਦੀ ਸੰਗਤ ਸ਼ਹਿਰ ਵਿਚ ਕਾਫੀ ਗਿਣਤੀ ਵਿਚ ਸੀ। ਉਹ ਬੜੇ ਪਿਆਰ ਨਾਲ ਇਕੱਠੇ ਹੋ ਕੇ ਸਤਿਸੰਗ ਕਰਿਆ ਕਰਦੇ ਸਨ ਅਤੇ ਬਹੁਤ ਹੀ ਪਿਆਰ ਭਰਿਆ ਭਾਈਚਾਰਾ ਸੀ। ਇਹ ਰਾਜਾ ਵੀ ਮਹਾਂਪੁਰਸ਼ਾਂ ਤੋਂ ਪ੍ਰਭਾਵਿਤ ਹੋ ਕੇ ਸਤਿਸੰਗ ਵਿਚ ਜਾਣ ਲੱਗਿਆ। ਇਕ ਦਿਨ ਇਕ ਗੁਰਮੁਖ ਪਿਆਰੇ ਨੇ ਸੰਗਤ ਨੂੰ ਬੇਨਤੀ ਕੀਤੀ ਕਿ ਮੇਰੇ ਘਰ ਕੋਈ ਖੁਸ਼ੀ ਦਾ ਉਤਸਵ ਹੈ, ਤੁਸੀਂ ਸਾਰੇ ਮੇਰੇ ਘਰ ਆਉਣ ਦਾ ਨਿਮੰਤਰਣ ਪ੍ਰਵਾਨ ਕਰਕੇ ਪਰਮ ਭੋਜ ਛਕਣਾ। ਉਸ ਨੇ ਰਾਜੇ ਨੂੰ ਵੀ ਬੇਨਤੀ ਕੀਤੀ ਕਿ ਆਪ ਵੀ ਕ੍ਰਿਪਾ ਕਰਕੇ ਮੇਰੇ ਘਰ ਚਰਨ ਪਾ ਕੇ ਮੈਨੂੰ ਕ੍ਰਿਤਾਰਥ ਕਰਨਾ। ਰਾਜੇ ਨੇ ਹਾਂ ਕਰ ਦਿਤੀ। ਨਿਯਤ ਸਮੇਂ ਤੇ ਜਾ ਕੇ ਉਸ ਸੰਗਤ ਦੇ ਪ੍ਰੇਮੀ ਉਸ ਗੁਰਮੁਖ ਦੇ ਗ੍ਰਹਿ ਵਿਚ ਕਈ ਕਿਸਮ ਦੀ ਸੇਵਾ ਕਰਨ ਲੱਗੇ, ਲੰਗਰ ਲਈ ਪੰਗਤਾਂ ਲਗ ਗਈਆਂ। ਉਸ ਗੁਰਸਿੱਖ ਦੀ ਲੜਕੀ ਬਹੁਤ ਹੀ ਖੂਬਸੂਰਤ ਸੀ, ਉਹ ਵੀ ਆਪਣੇ ਹੱਥਾਂ ਨਾਲ ਲੰਗਰ ਦੀ ਸੇਵਾ ਕਰਨ ਲੱਗੀ, ਜੂਠੇ ਬਰਤਨ ਚੁੱਕ ਰਹੀ ਸੀ, ਹੱਥ ਧੁਆ ਰਹੀ ਸੀ। ਇਸ ਰਾਜੇ ਨੇ ਜਦੋਂ ਉਸ ਲੜਕੀ ਨੂੰ ਦੇਖਿਆ ਤਾਂ ਇਸ ਦੇ ਅੰਦਰ ਮੰਦ ਭਾਵਨਾ ਜਾਗ ਪਈ। ਕਾਮ-ਬਾਣ ਲੱਗਣ ਕਰਕੇ ਇਹ ਆਪਣੇ ਉਚੇ ਸੁਭਾਵ ਤੋਂ ਤਿਲ੍ਹਕ ਗਿਆ ਅਤੇ ਨੀਚ ਕਾਮ ਦੇ ਵਸ ਵਿਚ ਆ ਕੇ ਦੂਸ਼ਿਤ ਹੋ ਗਿਆ। ਜਦੋਂ ਸਾਰੀ ਸੰਗਤ ਵਿਦਾ ਹੋ ਗਈ ਤਾਂ ਇਸ ਰਾਜੇ ਨੇ ਉਸ ਗੁਰਸਿੱਖ ਨੂੰ ਕਿਹਾ ਕਿ ਗੁਰਸਿੱਖਾ! ਮੈਂ ਇਸ ਦੇਸ਼ ਦਾ ਰਾਜਾ ਹਾਂ, ਮੇਰੇ ਮੂੰਹ ਵਿਚੋਂ ਨਿਕਲੀ ਹਰ ਗੱਲ ਕਾਨੂੰਨ ਹੈ, ਹੁਕਮ ਹੈ। ਮੇਰੇ ਹੁਕਮ ਨੂੰ ਕਿਤੇ ਵੀ ਵੰਗਾਰਿਆ ਨਹੀਂ ਜਾ ਸਕਦਾ, ਮੈਂ ਤੈਨੂੰ ਕਹਿੰਦਾ ਹਾਂ ਕਿ ਕੱਲ੍ਹ ਨੂੰ ਇਹ ਆਪਣੀ ਲੜਕੀ ਮੇਰੇ ਰਾਜ ਭਵਨ ਵਿਚ ਭੇਜਣ ਦਾ ਪ੍ਰਬੰਧ ਕਰ, ਮੇਰੇ ਬੰਦੇ ਇਸ ਨੂੰ ਆ ਕੇ ਲੈ ਜਾਣਗੇ। ਜੇ ਮੇਰੀ ਹੁਕਮ ਅਦੂਲੀ ਕੀਤੀ ਤਾਂ ਮੈਂ ਤੁਹਾਨੂੰ ਉਜਾੜ ਦੇਵਾਂਗਾ, ਹੋ ਸਕਦਾ ਹੈ ਮੌਤ ਦਾ ਦੰਡ ਵੀ ਦੇ ਦੇਵਾਂ। ਉਸ ਗੁਰਮੁਖ ਪਿਆਰੇ ਦਾ, ਜੋ ਸੇਵਾ ਕਰਕੇ ਰਸ ਆਇਆ ਹੋਇਆ ਸੀ, ਉਹ ਸਾਰਾ ਫ਼ਿੱਕਾ ਪੈ ਗਿਆ ਅਤੇ ਖੁਸ਼ੀ ਦੀ ਥਾਂ ਫਿਕਰਾਂ ਵਿਚ ਡੁੱਬ ਗਿਆ। ਉਸ ਦੀ ਲੜਕੀ ਨੇ ਭਾਂਪ ਲਿਆ ਕਿ ਜੋ ਰਾਜੇ ਨੇ ਮੇਰੇ ਪਿਤਾ ਨਾਲ ਇਕਲਵਾਂਜੇ ਗੱਲ ਕੀਤੀ ਹੈ, ਉਹ ਇਤਨੀ ਉਤਸ਼ਾਹਹੀਣ ਹੈ ਜਿਸ ਨੂੰ ਸੁਣ ਕੇ ਮੇਰਾ ਪਿਤਾ ਚਿੰਤਾ ਵਿਚ ਪੈ ਗਿਆ।

ਉਸ ਨੇ ਪਿਤਾ ਨੂੰ ਪੁਛਿਆ ਕਿ ਪਿਤਾ ਜੀ! ਤੁਸੀਂ ਉਸ ਰਾਜੇ ਨਾਲ ਗੱਲ ਕਰਕੇ ਗਹਿਰੀ ਸੋਚ ਵਿਚ ਕਿਉਂ ਪੈ ਗਏ, ਕ੍ਰਿਪਾ ਕਰਕੇ ਮੈਨੂੰ ਦੱਸੋ। ਉਸ ਵੇਲੇ ਪਿਤਾ ਨੇ ਭੇਤ ਖੋਲ੍ਹਣ ਤੋਂ ਨਾਂਹ ਨੁਕਰ ਕੀਤੀ ਪਰ ਬਾਰ-ਬਾਰ ਪੁੱਛਣ ਤੇ ਉਸ ਨੇ ਕਿਹਾ ਕਿ ਬੇਟੀ! ਮੇਰੇ ਸਾਮ੍ਹਣੇ ਇਕ ਬਹੁਤ ਵੱਡਾ ਧਰਮ ਸੰਕਟ ਖੜ੍ਹਾ ਹੋ ਗਿਆ। ਆਪਾਂ ਇਸ ਰਾਜੇ ਦੀ ਰਿਆਇਆ ਹਾਂ, ਇਸ ਦਾ ਹੁਕਮ ਨਾ ਮੰਨਣਾ ਇਕ ਕਹਿਰ ਦਾ ਆਪਣੇ ਉਤੇ

ਬੁਲਾਉਣਾ ਹੋ ਸਕਦਾ ਹੈ। ਇਸ ਰਾਜੇ ਨੇ ਮੈਨੂੰ ਕਿਹਾ ਹੈ ਕਿ ਤੈਨੂੰ ਮੈਂ ਸਵੇਰੇ ਉਸ ਦੇ ਰਾਜ ਮਹਿਲਾਂ ਵਿਚ ਛੱਡਣ ਦਾ ਬੰਦੋਬਸਤ ਕਰਾਂ? ਉਸ ਦੇ ਅਹਿਦੀਏ ਆਉਣਗੇ ਅਤੇ ਤੈਨੂੰ ਲੈ ਜਾਣਗੇ। ਉਸ ਦੀ ਦ੍ਰਿਸ਼ਟੀ ਬੜੀ ਮੰਦ ਲਗਦੀ ਹੈ ਬੇਟਾ! ਮੈਂ ਗੈਰਤ ਵਾਲਾ ਬੰਦਾ ਹਾਂ ਮੈਂ ਆਪਣੇ ਜਿਉਂਦੇ-ਜਿਉਂਦੇ ਇਹ ਗੱਲ ਨਹੀਂ ਹੋਣ ਦੇਵਾਂਗਾ। ਮੈਂ ਆਪਣੇ ਪ੍ਰਾਣ ਤਿਆਗ ਦੇਵਾਂਗਾ। ਉਸ ਲੜਕੀ ਨੇ ਕਿਹਾ ਬਾਪੂ ਜੀ! ਸਾਰੀ ਉਲਝਣ ਤਾਂ ਮੇਰੇ ਕਰਕੇ ਪਈ ਹੈ, ਮੈਂ ਹੀ ਇਸ ਦਾ ਇਲਾਜ ਕਰਾਂਗੀ, ਤੁਹਾਡੀ ਇਜ਼ਤ ਸੁਰਖਸ਼ਿਤ ਰਹੇਗੀ ਅਤੇ ਰਾਜੇ ਨੂੰ ਇਸ ਦੀ ਮੰਦ ਭਾਵਨਾ ਦਾ ਦੰਡ ਭੋਗਣਾ ਪਵੇਗਾ। ਮੈਂ ਸਤੀ ਹਾਂ, ਇਸ ਦੀ ਹਿੰਮਤ ਨਹੀਂ ਕਿ ਮੇਰੇ ਵਲ ਮੰਦ ਭਾਵਨਾ ਨਾਲ ਤੱਕ ਸਕੇ। ਮੈਂ ਆਪ ਹੀ ਇਸ ਕੋਲ ਜਾਵਾਂਗੀ।

ਦੂਸਰੇ ਦਿਨ ਉਹ ਲੜਕੀ ਅਹਿਦੀਆਂ ਨਾਲ ਰਾਜ ਭਵਨ ਵਿਚ ਚਲੀ ਗਈ। ਉਸ ਨੇ ਰਾਜੇ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਤੂੰ ਮਹਾਂਪੁਰਸ਼ਾਂ ਦੀ ਸੰਗਤ ਕਰਦਾ ਹੈਂ। ਮਹਾਂਪੁਰਸ਼ ਕਿੰਨੇ ਤਰੀਕੇ ਨਾਲ ਸਮਝਾਉਂਦੇ ਹਨ ਕਿ ਕਿਵੇਂ ਕਾਮ ਤੇ ਕ੍ਰੋਧ ਸਰੀਰ ਨੂੰ ਹਾਨੀ ਪਹੁੰਚਾਉਂਦੇ ਹਨ ਜਿਵੇਂ ਗੁਰੂ ਮਹਾਰਾਜ ਜੀ ਦਾ ਵੀ ਫੁਰਮਾਨ ਹੈ -

***ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥***
***ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥***
***ਪੰਨਾ - 403***

ਦੂਸਰਾ ਸਾਧਸੰਗਤ ਜੀ! ਗੁਰਬਾਣੀ ਵਿਚ ਫੁਰਮਾਨ ਹੈ -

***ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ॥***
***ਚਿਤ ਹਰਣੰ ਤ੍ਰੈ ਲੋਕ ਗੰਮੰ ਜਪ ਤਪ ਸੀਲ ਬਿਦਾਰਣਹ॥***
***ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ॥***
***ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ॥***
***ਪੰਨਾ - 1358***

ਉਸ ਲੜਕੀ ਨੇ ਕਿਹਾ ਰਾਜਨ! ਸਤਿਸੰਗੀ ਹੋਣ ਦੇ ਨਾਤੇ ਤੁਸੀਂ ਮੇਰੇ ਪੂਜ ਹੋ, ਪਿਤਾ ਸਮਾਨ ਹੋ, ਇਕ ਪਿਤਾ ਨੂੰ ਸੋਭਾ ਨਹੀਂ ਦਿੰਦਾ ਕਿ ਆਪਣੀ ਬੇਟੀ ਵਲ ਮੰਦੀ ਨਿਗ੍ਹਾ ਨਾਲ ਦੇਖੇ। ਪਰ ਰਾਜੇ ਨੂੰ ਕਾਮ ਮਦ ਚੜ੍ਹ ਜਾਣ ਕਰਕੇ ਕੋਈ ਉਪਦੇਸ਼ ਅਸਰ ਨਾ ਕਰ ਸਕਿਆ ਅਤੇ ਉਹ ਆਪਣੇ ਇਰਾਦੇ ਲਈ ਪੂਰੀ ਤਰ੍ਹਾਂ ਡਟਿਆ ਰਿਹਾ। ਜਦੋਂ ਉਸ ਨੇ ਜ਼ਬਰਦਸਤੀ ਉਸ ਲੜਕੀ ਦਾ ਹੱਥ ਫੜਿਆ ਤਾਂ ਉਸ ਨੇ ਆਪਣਾ ਸਤਿ ਬਚਾਉਣ ਲਈ ਤੇਜ਼ ਕਿਸਮ ਦੀ ਜ਼ਹਿਰ ਖਾ ਲਈ। ਉਸ ਨੇ ਕਿਹਾ, "ਰਾਜਨ! ਤੇਰੇ ਅੰਦਰ ਮੰਦ ਭਾਵਨਾ ਹੈ, ਤੂੰ ਗੰਦਗੀ ਖਾਣ ਲੱਗਿਆ ਹੈਂ, ਗੰਦਗੀ ਘੋਗੜ ਖਾਇਆ ਕਰਦਾ ਹੈ। ਕੰਨ ਖੋਲ੍ਹ ਕੇ ਸੁਣ ਲੈ, ਤੈਨੂੰ ਸੌ ਜਨਮ ਘੋਗੜ ਦਾ ਭੋਗਣਾ ਪਵੇਗਾ। ਇਹ ਕਹਿ ਕੇ ਉਹ ਲੜਕੀ ਚੜ੍ਹਾਈ ਕਰ ਗਈ।

ਰਾਜੇ ਨੂੰ ਹੋਸ਼ ਆਈ ਅਤੇ ਆਪਣੇ ਮੰਦ ਕਰਮ ਉਪਰ ਬਹੁਤ ਪਛਤਾਵਾ ਕੀਤਾ। ਆਪਣੇ ਕਰਮ ਬਾਰੇ ਮਹਾਂਪੁਰਸ਼ਾਂ ਦੇ ਪਾਸ ਬੇਨਤੀਆਂ ਕੀਤੀਆਂ ਕਿ ਮਹਾਰਾਜ! ਮੈਨੂੰ ਇਸ ਲੜਕੀ ਦੇ ਸਰਾਪ ਤੋਂ ਬਚਾਓ। ਉਨ੍ਹਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਤੈਨੂੰ ਆਪਣੇ ਪਾਪ ਦਾ ਫਲ ਭੋਗਣ ਲਈ ਸੌ ਜਨਮ ਘੋਗੜ ਬਣਨਾ ਹੀ ਪਵੇਗਾ। ਪਰ ਤੂੰ ਜੋ ਸਤਿਸੰਗ ਕੀਤੇ ਹਨ ਉਸ ਦਾ ਫਲ ਵੀ ਤੈਨੂੰ ਮਿਲੇਗਾ, ਤੇਰੇ ਆਖਰੀ ਸਰੀਰ ਦਾ ਅੰਤ ਪ੍ਰਮੇਸ਼ਰ ਸਰੂਪ ਮਹਾਨ ਗੁਰੂ ਦੇ ਹੱਥੀਂ ਹੋਵੇਗਾ।

ਗੁਰੂ ਦਸ਼ਮੇਸ਼ ਪਿਤਾ ਜੀ ਕਹਿਣ ਲੱਗੇ ਕਿ ਪਿਆਰਿਓ! ਇਹ ਉਸ ਦਾ 100ਵਾਂ ਜਨਮ ਸੀ। ਅਸੀਂ ਅਕਾਰਨ ਬਾਣ ਨਹੀਂ ਮਾਰਿਆ, ਉਸ ਦੇ ਪਾਪ ਦਾ ਦੰਡ ਉਸ ਨੂੰ ਮਿਲ ਚੁਕਿਆ ਸੀ, ਹੁਣ ਉਨ੍ਹਾਂ ਮਹਾਂਪੁਰਸ਼ਾਂ ਦੇ ਬਚਨ ਅਨੁਸਾਰ ਸਾਡਾ ਫਰਜ਼ ਬਣ ਜਾਂਦਾ ਹੈ ਕਿ ਇਸ ਨੂੰ ਇਸ ਮੰਦ ਦੇਹੀ 'ਚੋਂ ਛੁਡਾਇਆ ਜਾਵੇ।

ਸੋ ਇਸੇ ਤਰ੍ਹਾਂ ਅੱਜ ਆਪ ਸ਼ਿਕਾਰ ਨੂੰ ਚੜ੍ਹੇ ਹਨ ਬਹੁਤ ਸਾਰੇ ਜੀਵਾਂ ਦਾ ਉਧਾਰ ਕੀਤਾ। ਕਈ ਪ੍ਰੇਮੀ ਇਸ ਗੱਲ ਦੇ ਉਤੇ ਸ਼ੰਕਾ ਕਰਦੇ ਹਨ। ਪਰ ਆਮ ਬੁੱਧੀ ਵਾਲੇ ਮਨੁੱਖ ਨੂੰ ਸਮਰੱਥ ਗੁਰੂਆਂ ਦੇ ਕੌਤਕਾਂ ਦਾ ਕੋਈ ਭੇਤ ਨਾ ਹੋਣ ਕਰਕੇ ਆਪਣੀ ਬੁੱਧੀ ਦਾ ਦੋਸ਼ ਥੋਪਦੇ ਹਨ ਅਤੇ ਆਪਣੀ ਸ਼ਰਧਾ ਦੇ ਅਨੁਸਾਰ ਇਨ੍ਹਾਂ ਚੋਜਾਂ ਨੂੰ ਇਕ ਕਹਾਣੀ ਹੀ ਗਿਣਦੇ ਹਨ ਪਰ ਜਦੋਂ ਅਸੀਂ ਇਤਿਹਾਸ ਪੜ੍ਹਦੇ ਹਾਂ ਤਾਂ ਪਤਾ ਲਗਦਾ ਹੈ ਕਿ ਜਦੋਂ ਗੁਰੂ ਦਸ਼ਮੇਸ਼ ਪਿਤਾ ਪਾਉਂਟੇ ਸਾਹਿਬ ਰਹਿੰਦੇ ਸਨ ਤਾਂ ਆਪ ਪਾਸ ਨਾਹਨ ਦਾ ਰਾਜਾ ਤੇ ਹੋਰ ਕਈ ਰਾਜੇ ਬਿਰਾਜੇ ਹੋਏ ਸਨ। ਆਪ ਨਗਰ ਤੋਂ ਦੂਰ ਇਕ ਪਿੰਡ ਵਿਚ ਗਏ ਹੋਏ ਸਨ। ਉਨ੍ਹਾਂ ਪਿੰਡਾਂ ਦੇ ਲੋਕਾਂ ਨੇ ਇਕੱਠੇ ਹੋ ਕੇ ਫਰਿਆਦ ਕੀਤੀ ਕਿ ਮਹਾਰਾਜ! ਤੁਸੀਂ ਬੜੇ ਸੂਰਮੇ ਯੋਧੇ ਇਸ ਥਾਂ ਤੇ ਸਸ਼ੋਭਤ ਹੋਂ, ਆਪ ਦੀ ਪਰਜਾ ਬਹੁਤ ਦੁਖੀ ਹੈ। ਦੁਖ ਦਾ ਕਾਰਨ ਹੈ ਕਿ ਇਕ ਬਹੁਤ ਵੱਡਾ ਸ਼ੇਰ ਇਸ ਜੰਗਲ ਵਿਚ ਨਿਵਾਸ ਕਰਦਾ ਹੈ ਜੋ ਸਾਡੇ ਪਸ਼ੂ ਮਾਰ ਕੇ ਖਾ ਜਾਂਦਾ ਹੈ ਅਤੇ ਕਈ ਮਨੁੱਖ ਵੀ ਮਾਰੇ ਜਾ ਚੁੱਕੇ ਹਨ। ਕੋਈ ਸ਼ਿਕਾਰੀ ਉਸ ਸ਼ੇਰ ਦੇ ਸਾਮ੍ਹਣੇ ਜਾਣ ਦਾ ਹੀਆ ਨਹੀਂ ਕਰਦਾ ਕਿਉਂਕਿ ਉਸ ਦਾ ਡੀਲ ਡੌਲ ਬਹੁਤ ਵੱਡਾ ਹੈ। ਸਾਨੂੰ ਇਸ ਆਫਤ ਤੋਂ ਬਚਾਉਣ ਦਾ ਹੀਲਾ ਕਰੋ। ਗੁਰੂ ਮਹਾਰਾਜ ਜੀ ਨੇ ਬੜੀ ਭੇਤ ਭਰੀ ਨਿਗ੍ਹਾ ਨਾਲ ਰਾਜਿਆਂ ਵਲ ਤੱਕਿਆ ਅਤੇ ਕਿਹਾ ਕਿ ਰਾਜਨ! ਆਪਾਂ ਨੂੰ ਹੁਣੇ ਜਾਣਾ ਚਾਹੀਦਾ ਹੈ। ਉਨ੍ਹਾਂ ਨੇ ਕਿਸਾਨਾਂ ਨੂੰ ਪੁਛਿਆ ਕਿ ਸ਼ੇਰ ਇਸ ਵਕਤ ਕਿਥੇ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਨਜ਼ਦੀਕ ਹੀ ਇਕ ਘੁਰਨਾ ਹੈ, ਉਥੇ ਬੈਠਾ ਹੈ। ਗੁਰੂ ਮਹਾਰਾਜ ਜੀ ਜੰਗਲ ਵਿਚ ਪਹੁੰਚਦੇ ਹਨ, ਉਸ ਸ਼ੇਰ ਦਾ ਡੀਲ ਡੌਲ ਦੇਖ ਕੇ ਸਾਰੇ ਰਾਜੇ ਡਰ ਗਏ ਤੇ ਕਹਿਣ ਲੱਗੇ ਕਿ ਆਪਾਂ ਸਾਰੇ ਇਕੱਠੇ ਇਸ ਤੇ ਵਾਰ ਕਰੀਏ, ਇਕੱਲੇ ਬੰਦੇ ਦਾ ਇਹ ਕੰਮ ਨਹੀਂ ਹੈ। ਜਦੋਂ ਕਿ ਇਹੀ ਰਾਜੇ ਥੋੜ੍ਹੀ ਦੇਰ ਪਹਿਲਾਂ ਬਹੁਤ ਅਭਿਮਾਨ ਭਰੇ ਬਚਨ ਕਰ ਰਹੇ ਸਨ।

ਸੋ ਗੁਰੂ ਮਹਾਰਾਜ ਨੂੰ ਕਹਿਣ ਲੱਗੇ ਕਿ ਮਹਾਰਾਜ! ਇਹ ਬਹੁਤ ਵੱਡੀ ਡੀਲ ਡੋਲ ਵਾਲਾ ਸ਼ੇਰ ਹੈ ਇਸ ਨੂੰ ਇਕੱਲਾ ਬੰਦਾ ਨਹੀਂ ਮਾਰ ਸਕਦਾ। ਆਪਾਂ ਸਾਰੇ ਘੇਰਾ ਪਾ ਕੇ ਫੌਜ ਸਮੇਤ ਇਸ ਤੇ ਵਾਰ ਕਰਦੇ ਹਾਂ। ਦੇਖੋ ਕਿਵੇਂ ਨਿਡਰ ਹੋ ਕੇ ਬੈਠਾ ਹੈ।

ਉਸ ਵਕਤ ਗੁਰੂ ਮਹਾਰਾਜ ਜੀ ਮੁਸਕਰਾਏ ਅਤੇ ਕਹਿਣ

ਲੱਗੇ ਕਿ ਰਾਜਨ! ਤੁਸੀਂ ਆਪਣੇ ਹਿਰਦੇ ਦਾ ਭੈ ਨਵਿਰਤ ਕਰੋ ਅਸੀਂ ਆਪ ਹੀ ਇਸ ਨਾਲ ਯੁੱਧ ਕਰਾਂਗੇ। ਉਸ ਵੇਲੇ ਗੁਰੂ ਮਹਾਰਾਜ ਆਪਣੇ ਘੋੜੇ ਤੋਂ ਉਤਰੇ। ਜਿਥੇ ਅੱਜ ਸ਼ੇਰਗੜ੍ਹੀ ਵਾਲਾ ਗੁਰਦੁਆਰਾ ਪਾਉਂਟੇ ਸਾਹਿਬ ਤੋਂ ਥੋੜ੍ਹੀ ਦੂਰ ਬਣਿਆ ਹੋਇਆ ਹੈ ਉਸ ਥਾਂ ਉਤਰੇ ਅਤੇ ਉਸ ਸ਼ੇਰ ਨੂੰ ਲਲਕਾਰਿਆ। ਉਸ ਸ਼ੇਰ ਨੇ ਕੋਈ ਧਿਆਨ ਨਾ ਦਿਤਾ। ਗੁਰੂ ਮਹਾਰਾਜ ਨੇ ਕਿਹਾ ਕਿ ਹੁਣ ਤੂੰ ਗਿੱਦੜ ਨਾ ਬਣ, ਨੱਠਣ ਦਾ ਯਤਨ ਨਾ ਕਰੀਂ। ਅੱਗੇ ਤੂੰ ਜੰਗ ਵਿਚੋਂ ਨੱਠਣ ਕਰਕੇ ਕਿੰਨੀਆਂ ਜੂਨੀਆਂ ਵਿਚ ਭਟਕਦਾ ਰਿਹਾ ਹੈਂ ਹੁਣ ਦੌੜਨ ਦਾ ਯਤਨ ਨਾ ਕਰੀਂ। ਸ਼ੇਰ ਉਠਿਆ ਅਤੇ ਅੰਗੜਾਈ ਲਈ, ਆਪਣੇ ਸਰੀਰ ਨੂੰ ਤਾਣਿਆ, ਆਪਣੇ ਬਲ ਨੂੰ ਜੋਖਿਆ ਅਤੇ ਪਿਛਲੇ ਪੈਰਾਂ ਨੂੰ ਪਿਛੇ ਵਲ ਨੂੰ ਸੰਗੋੜਿਆ; ਜਿਸ ਥਾਂ ਗੁਰੂ ਮਹਾਰਾਜ ਸਨ, ਉਥੇ ਉਸ ਨੇ ਛਾਲ ਮਾਰੀ, ਗੁਰੂ ਮਹਾਰਾਜ ਨੇ ਉਸ ਦੇ ਪੰਜਿਆਂ ਨੂੰ ਢਾਲੇ ਉਤੇ ਲਿਆ ਅਤੇ ਪੂਰੇ ਬਲ ਨਾਲ ਉਸ ਦਾ ਪੇਟ ਚੀਰ ਦਿਤਾ। ਮਹਾਂਪੁਰਸ਼ ਦੱਸਿਆ ਕਰਦੇ ਹਨ ਕਿ ਇਕ ਰੋਸ਼ਨੀ ਦਾ ਝਲਕਾਰਾ ਵੱਜਿਆ, ਐਉਂ ਲੱਗਿਆ ਜਿਵੇਂ ਕੋਈ ਰੂਹ ਨਮਸਕਾਰ ਕਹਿ ਕੇ ਧੰਨ-ਧੰਨ ਕਹਿ ਰਹੀ ਹੋਵੇ। ਰਾਜੇ ਬੜੇ ਹੈਰਾਨ ਸਨ। ਉਸ ਵੇਲੇ ਰਾਜਿਆਂ ਨੇ ਪੁਛਿਆ ਕਿ ਮਹਾਰਾਜ! ਸ਼ੇਰ ਤਾਂ ਅੱਗੇ ਵੀ ਮਾਰੇ ਹਨ ਪਰ ਇਸ ਤਰ੍ਹਾਂ ਦਾ ਪ੍ਰਕਾਸ਼ ਅੱਗੇ ਕਦੇ ਨਹੀਂ ਦੇਖਿਆ। ਮਹਾਰਾਜ ਕਹਿਣ ਲੱਗੇ, "ਰਾਜਨ! ਇਹ ਸਾਰੀਆਂ ਗੱਲਾਂ ਪ੍ਰਮੇਸ਼ਰ ਨੇ ਗੁਪਤ ਰੱਖੀਆਂ ਹੋਈਆਂ ਹਨ ਪਰ ਕਿਤੇ-ਕਿਤੇ ਸ਼ਰਧਾ ਦ੍ਰਿੜ੍ਹ ਕਰਨ ਵਾਸਤੇ ਪ੍ਰਗਟ ਕੀਤੀਆਂ ਜਾਂਦੀਆਂ ਹਨ।"

ਇਹ ਉਹ ਸ਼ੇਰ ਹੈ ਜੋ ਇਕ ਜਨਮ ਵਿਚ ਮਨੁੱਖੀ ਜਾਮੇ ਵਿਚ ਮਹਾਂਭਾਰਤ ਦੇ ਯੁੱਧ ਵਿਚ ਕੌਰਵਾਂ ਦਾ ਸਾਥ ਦੇ ਰਿਹਾ ਸੀ। ਇਸ ਦਾ ਨਾਮ ਜੈਦਰਥ ਸੀ, ਜੰਗ ਵਿਚੋਂ ਪਿੱਠ ਦੇ ਕੇ ਨੱਸਿਆ ਸੀ ਜਿਸ ਦੇ ਫਲਸਰੂਪ ਆਪਣੇ ਯੁੱਧ ਧਰਮ ਤੋਂ ਪਤਿਤ ਹੋਣ ਕਰਕੇ ਇਹ 84 ਦੇ ਗੇੜ ਵਿਚ ਪੈ ਗਿਆ ਕਿਉਂਕਿ ਇਸ ਨੂੰ ਵੀਰਗਤੀ ਪ੍ਰਾਪਤ ਨਹੀਂ ਸੀ ਹੋਈ। ਇਹ ਬਹੁਤ ਸਾਰੀਆਂ ਜੂਨਾਂ ਵਿਚ ਘੁੰਮਦਾ ਹੋਇਆ, ਸ਼ੇਰ ਜੂਨੀ ਵਿਚ ਆ ਗਿਆ। ਸੋ ਅੱਜ ਇਸ ਦੇ ਕੀਤੇ ਕਰਮ ਭੁਗਤਾਅ ਕੇ ਅਸੀਂ ਇਸ ਦੀ ਰੂਹ ਆਜ਼ਾਦ ਕਰ ਦਿਤੀ ਹੈ।

ਸੋ ਇਸ ਤਰ੍ਹਾਂ ਗੁਰੂ ਮਹਾਰਾਜ ਦੇ ਸ਼ਿਕਾਰ ਕੋਈ ਐਵੇਂ ਜੀਭ ਦੇ ਸੁਆਦ ਲਈ ਜਾਂ ਜੀਵ ਮਾਰਨ ਵਾਸਤੇ ਨਹੀਂ ਸੀ ਹੋਇਆ ਕਰਦੇ, ਆਪ ਹਜ਼ਾਰਾਂ ਸਾਲ ਦੀਆਂ ਭਟਕਦੀਆਂ ਰੂਹਾਂ ਨੂੰ ਆਪਣੇ ਬਾਣ ਦੀ ਛੋਹ ਦੇ ਕੇ ਉਤਮ ਜੂਨ ਵਿਚ ਪ੍ਰਵੇਸ਼ ਕਰਾ ਦਿੰਦੇ ਸਨ।

ਸੋ ਅੱਜ ਆਪ ਬਹੁਤ ਸਾਰੇ ਸ਼ਿਕਾਰੀਆਂ ਦੇ ਨਾਲ ਜੰਗਲ ਵਿਚ ਗਏ ਅਤੇ ਅਨੇਕਾਂ ਜੀਵਾਂ ਦੇ ਪਾਪ ਕੱਟੇ। ਦੁਪਹਿਰ ਦਾ ਸਮਾਂ ਦੇਖ ਕੇ ਆਪ ਨੇ ਕਿਹਾ ਕਿ ਪਿਆਰਿਓ! ਪ੍ਰਸ਼ਾਦ ਪਾਣੀ ਵੀ ਛਕਣਾ ਹੈ, ਜੋ ਚੌਲ ਤੇ ਪਲਾਓ ਲਿਆਂਦੇ ਹਨ ਉਹ ਸਵੱਛ ਥਾਂ ਤੇ ਢੇਰੀ ਕਰ ਦਿਓ, ਆਪਣੇ ਕੁੱਤੇ ਉਥੇ ਛਡ ਦਿਓ। ਸਾਰੇ ਕੁੱਤੇ ਇਕ ਦਮ ਚੌਲਾਂ ਵਲ ਨੂੰ ਦੌੜੇ ਪਰ ਤਕੜੇ ਕੁੱਤੇ ਆਪਸ ਵਿਚ ਲੜ ਪਏ, ਮਾੜੇ ਕੁਤਿਆਂ ਨੂੰ ਕੱਟ ਦਿਤਾ। ਸਾਰਿਆਂ ਦੇ ਸਰੀਰ ਵਿਚੋਂ ਖੂਨ ਚਲਣ ਲਗ ਗਿਆ ਪਰ ਚੌਲਾਂ ਤਕ ਕੋਈ ਵੀ ਨਾ ਪਹੁੰਚਿਆ। ਇਕ ਬੁਰਕੀ ਤਕ ਨਾ ਕਿਸੇ ਦੇ ਮੂੰਹ ਵਿਚ ਗਈ, ਕਿਸੇ ਇਕ ਨੇ ਵੀ ਚਾਵਲਾਂ ਦਾ ਸੁਆਦ ਨਾ ਦੇਖਿਆ ਅਤੇ ਲਹੂ ਲੁਹਾਣ ਹੋ ਗਏ। ਗੁਰੂ ਮਹਾਰਾਜ ਦੇ ਹੁਕਮ ਨਾਲ ਸਾਰੇ ਕੁੱਤੇ ਫੜ ਲਏ ਗਏ ਅਤੇ ਉਨ੍ਹਾਂ ਨੂੰ ਬੰਨ੍ਹ ਕੇ ਯਥਾਸ਼ਕਤ ਚਾਵਲ ਪਲਾਓ ਪਾ ਦਿਤੇ ਗਏ। ਕੁੱਤਿਆਂ ਦੇ ਖੂਨ ਚਲ ਰਿਹਾ ਸੀ, ਸਾਰੇ ਸ਼ਿਕਾਰੀ ਆਪਣੇ-ਆਪਣੇ ਕੁੱਤਿਆਂ ਵਲ ਦੇਖ ਰਹੇ ਸਨ। ਬੇਨਤੀ ਕੀਤੀ ਕਿ ਮਹਾਰਾਜ ਜੀ! ਆਪ ਦਾ ਕੌਤਕ ਸਮਝ ਨਹੀਂ ਆਇਆ, ਆਪ ਨੇ ਸਾਰਿਆਂ ਨੂੰ ਵਿਸਥਾਰਪੂਰਵਕ ਸਮਝਾਉਂਦਿਆਂ ਕਿਹਾ, ਇਹ ਚੌਲ ਐਨੇ ਜ਼ਿਆਦਾ ਸਨ ਕਿ ਕੁੱਤਿਆਂ ਦਾ ਪੇਟ ਤਾਂ ਭਰ ਹੀ ਜਾਣਾ ਸੀ, ਇਸ ਤੋਂ ਇਲਾਵਾ ਹੋਰਾਂ ਜੀਵਾਂ ਜੰਤੂਆਂ ਦਾ ਪੇਟ ਭਰਨ ਦੀ ਵੀ ਸਮਰਥਾ ਰਖਦੇ ਸਨ ਪਰ ਇਨ੍ਹਾਂ ਨੇ ਨਾ ਆਪ ਖਾਧਾ ਅਤੇ ਨਾ ਕਿਸੇ ਹੋਰ ਨੂੰ ਖਾਣ ਦਿਤਾ। ਆਪ ਨੇ ਫੁਰਮਾਇਆ ਕਿ ਇਸ ਕੌਤਕ ਤੋਂ ਸਾਰਿਆਂ ਨੂੰ ਸਿਖਿਆ ਲੈਣੀ ਚਾਹੀਦੀ ਹੈ, ਇਹ ਅਮਰ ਸਿਖਿਆ ਹੈ ਜੋ ਕਦੇ ਵੀ ਪੁਰਾਣੀ ਨਹੀਂ ਹੋਣੀ। ਹੁਣ ਅਸੀਂ ਤੁਹਾਡੇ ਅੰਦਰ ਖਾਲਸਾ ਸੰਮਿਲਤ ਕਰ ਦਿਤਾ, ਖਾਲਸਾ ਵਾਹਿਗੁਰੂ ਜੀ ਦਾ ਹੈ ਅਤੇ ਖਾਲਸਾ ਵਾਹਿਗੁਰੂ ਜੀ ਦਾ ਹੋਣ ਕਰਕੇ ਇਸ ਦੀ ਹਰ ਮੈਦਾਨ ਵਿਚ ਫਤਹਿ ਹੋਵੇਗੀ ਕਿਉਂਕਿ ਇਹ ਭਰਾਤਰੀ ਭਾਵ ਵਿਚ, ਜਥੇਬੰਦੀ ਵਿਚ ਇਕੱਠੇ ਹੋਏ ਹੋਏ ਹਨ। ਜੇ ਇਕੱਲੀ ਲਕੜੀ ਹੋਵੇ ਤਾਂ ਸਭ ਤੋੜ ਸਕਦੇ ਹਨ, ਪਰ ਭੱਰਾ ਬੰਨ੍ਹ ਦਿਤਾ ਜਾਵੇ ਤਾਂ ਕੋਈ ਨਹੀਂ ਤੋੜ ਸਕਦਾ। ਸੋ ਅਸੀਂ ਖੰਡੇ ਬਾਟੇ ਦੀ ਮਿਠਾਸ, ਜਲ ਰੂਪੀ ਅੰਮ੍ਰਿਤ ਨਾਲ ਤੁਹਾਡੀ ਸਾਂਝ ਪੁਆਈ ਹੈ ਅਤੇ ਤੁਸੀਂ ਸਾਰੇ ਸੁਨਹਿਰੇ ਭਾਈ ਬਣ ਚੁੱਕੇ ਹੋ, ਕਿਸੇ ਦੀ ਤਾਕਤ ਨਹੀਂ ਕਿ ਤੁਹਾਨੂੰ ਕੋਈ ਹਰਾ ਸਕੇ, ਹਾਰ ਹਮੇਸ਼ਾਂ ਉਨ੍ਹਾਂ ਦੀ ਹੁੰਦੀ ਹੈ ਜੋ ਆਪਸ ਵਿਚ ਫਟ ਚੁੱਕੇ ਹਨ।

ਇਤਿਹਾਸ ਵਲ ਜੇ ਤੁਸੀਂ ਨਿਗ੍ਹਾ ਮਾਰੋ ਤਾਂ ਥੋੜ੍ਹੀ ਦੇਰ ਪਹਿਲਾਂ ਹੋਇਆ ਭਾਰਤ ਵਰਸ਼ ਦਾ ਰਾਜਾ ਜਿਸ ਦਾ ਨਾਮ ਪ੍ਰਿਥਵੀ ਰਾਜ ਚੌਹਾਨ ਸੀ ਜੋ ਦਿੱਲੀ ਤੇ ਅਜਮੇਰ ਦਾ ਰਾਜਾ ਸੀ ਜੋ ਆਪਸੀ ਦੁਸ਼ਮਣੀ ਕਾਰਨ ਫੁੱਟ ਦਾ ਸ਼ਿਕਾਰ ਬਣਿਆ। ਜੈ ਚੰਦ ਨੇ ਇਹ ਨਾ ਸੋਚਿਆ ਕਿ ਜੇ ਮੈਂ ਪ੍ਰਿਥਵੀ ਚੰਦ ਨੂੰ ਹਰਾਵਾਂਗਾ ਤਾਂ ਕਿਸੇ ਹੋਰ ਦੀ ਮਦਦ ਲਵਾਂਗਾ। ਵੈਰ ਭਾਵ ਦੇ ਵਸ ਹੋ ਕੇ ਉਸ ਨੇ ਕਿਹਾ ਕਿ ਮੈਂ ਪ੍ਰਿਥਵੀ ਚੰਦ ਰਾਜੇ ਨੂੰ ਕਿਸੇ ਹਾਲਤ ਵਿਚ ਅਜਿੱਤ ਰੂਪ ਵਿਚ ਨਹੀਂ ਰਹਿਣ ਦੇਵਾਂਗਾ। ਇਸ ਨੀਚ ਇਰਾਦੇ ਦਾ ਪ੍ਰੇਰਿਆ ਹੋਇਆ ਜੈਚੰਦ ਮੁਹੰਮਦ ਗੌਰੀ ਨਾਲ ਮਿਲ ਗਿਆ ਅਤੇ ਦੋਹਾਂ ਦੀ ਸਾਂਝੀ ਫੌਜ ਨੇ ਪ੍ਰਿਥਵੀ ਚੰਦ ਨੂੰ ਹਰਾ ਦਿਤਾ।

ਭਾਰਤਵਰਸ਼ ਵਿਚ ਇਸ ਹਾਰ ਦੇ ਨਤੀਜੇ ਵਜੋਂ ਪਿਸ਼ਾਵਰੋਂ ਪਾਰ ਦਲਾਂ ਦੇ ਦਲ ਚੜ੍ਹ ਕੇ ਆਏ ਅਤੇ ਇਸ ਬਹਾਦਰ ਦੇ ਜਾਣ ਪਿਛੋਂ ਭਾਰਤ ਵਰਸ਼ ਬਹੁਤ ਦੀਨ ਦਸ਼ਾ ਵਿਚ ਫਸ ਗਿਆ। ਲੱਖਾਂ ਵਿਧਵਾਵਾਂ ਤੇ ਹੋਰ ਲੱਖਾਂ ਸਤਵੰਤੀਆਂ ਦੇ ਸਤਿ ਲੁੱਟੇ ਗਏ ਅਤੇ ਭਾਰਤ ਵਰਸ਼ ਦੀ ਜੋ ਲੱਖਾਂ ਦੀ ਦੌਲਤ ਸੀ, ਹਾਥੀਆਂ ਦੇ ਮੱਥੇ ਹੀਰਿਆਂ ਨਾਲ ਝਿਲਮਿਲ-ਝਿਲਮਿਲ ਕਰਦੇ

ਸਨ, ਸਭ ਲੁੱਟ ਲਈ ਗਈ। ਇਕੱਲੇ ਸੋਮਨਾਥ ਦੇ ਮੰਦਰ ਵਿਚੋਂ ਹੀ ਚਾਰ ਅਰਬ ਦੇ ਹੀਰੇ ਲੁੱਟੇ ਗਏ। ਰਾਜੇ ਫੁੱਟ ਦਾ ਸ਼ਿਕਾਰ ਹੋ ਕੇ ਆਪਣਾ ਮੰਤਵ ਗਵਾ ਚੁੱਕੇ ਸਨ। ਉਨ੍ਹਾਂ ਦੇ ਅਧੀਨ ਹੋ ਕੇ ਆਪਣੀਆਂ ਬਹੂ ਬੇਟੀਆਂ ਉਨ੍ਹਾਂ ਨੂੰ ਸੌਂਪਦੇ ਰਹੇ, ਇਹ ਗਊ ਰੂਪ ਲੜਕੀਆਂ ਆਪਣਾ ਜੀਵਨ ਬੰਦੀ ਦੇ ਰੂਪ ਵਿਚ ਗੁਜ਼ਾਰਦੀਆਂ ਰਹੀਆਂ, ਜਿਨ੍ਹਾਂ ਦਾ ਹਮਦਰਦ ਕੋਈ ਨਹੀਂ ਸੀ। ਸੈਂਕੜੇ ਮੰਦਰ ਢਾਹ ਕੇ ਮਿੱਟੀ ਵਿਚ ਮਿਲਾ ਦਿਤੇ ਗਏ, ਸੈਂਕੜੇ ਅਵਤਾਰਾਂ ਅਤੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਬਹੁਤ ਨਿਰਾਦਰ ਵਾਲੇ ਥਾਂ ਲਾਈਆਂ ਗਈਆਂ। ਇਹ ਸਭ ਕੁਝ ਕਿਉਂ ਹੋਇਆ ਕਿਉਂਕਿ ਆਪਸ ਵਿਚ ਫਟ ਗਏ ਸਨ।

ਗੁਰੂ ਮਹਾਰਾਜ ਕਹਿਣ ਲੱਗੇ ਕਿ ਭਾਰਤ ਵਰਸ਼ ਨੇ ਕਿੰਨਾ ਸੰਤਾਪ ਝੱਲਿਆ ਹੈ, ਸੋ ਅਸੀਂ ਤੁਹਾਨੂੰ ਅੰਮ੍ਰਿਤ ਛਕਾ ਕੇ ਭਾਈ ਭਾਈ ਬਣਾਇਆ ਹੈ। ਤੁਹਾਡਾ ਪ੍ਰਤਾਪ ਵਧੇਗਾ, ਹਰ ਥਾਂ ਤੇ ਤੁਸੀਂ ਸਤਿਕਾਰੇ ਜਾਵੋਂਗੇ, ਧਨ ਦੌਲਤ, ਰਾਜਸੀ ਸ਼ਕਤੀ ਤੁਹਾਡੇ ਚਰਨਾਂ ਵਿਚ ਰੁਲਦੀ ਫਿਰੇਗੀ ਪਰ ਜੇ ਤੁਹਾਡੇ ਅੰਦਰੋਂ ਖਾਲਸਾ ਬਿਰਤੀ ਗੁੰਮ ਹੋ ਗਈ ਅਤੇ ਖਾਲਸਾ ਆਦਰਸ਼ ਤੋਂ ਤੁਹਾਡੀ ਬਿਰਤੀ ਨੇ ਬਾਹਰਲਾ ਭੇਖ ਲੈ ਆਂਦਾ ਤਾਂ ਤੁਹਾਡਾ ਹਾਲ ਇਨ੍ਹਾਂ ਕੁੱਤਿਆਂ ਵਰਗਾ ਹੋਵੇਗਾ ਤੇ ਤੁਸੀਂ ਨਾ ਆਪ ਰਾਜਸੀ ਸ਼ਕਤੀਆਂ ਦਾ ਅਨੰਦ ਮਾਣੋਂਗੇ ਅਤੇ ਨਾ ਦੂਸਰੇ ਭਰਾਵਾਂ ਨੂੰ ਠੀਕ ਤਰੀਕੇ ਨਾਲ ਰਹਿਣ ਦੇਵੋਂਗੇ। ਇਸ ਦੇ ਵਿਪਰੀਤ ਜਿਸ ਨੂੰ ਤੁਸੀਂ ਆਪਣੀ ਰਿਆਇਆ ਸਮਝਦੇ ਹੋ ਉਹ ਤੁਹਾਡੇ ਉਪਰ ਰਾਜ ਕਰਨਗੇ, ਤੁਹਾਡੇ ਹੱਕ ਖੋਹ ਲਏ ਜਾਣਗੇ। ਅਸੀਂ ਤੁਹਾਡੇ ਅੰਦਰ ਬਰਾਬਰੀ ਦਾ ਭਾਵ ਲਿਆਂਦਾ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਤੁਸੀਂ ਗੁਣਵਾਨਾਂ ਅਤੇ ਕਾਬਲ ਮਨੁੱਖਾਂ ਦਾ ਸਤਿਕਾਰ ਨਾ ਕਰੋਂ। ਤੁਸੀਂ ਉਨ੍ਹਾਂ ਰੂਹਾਨੀ ਰਹਿਬਰਾਂ ਅਤੇ ਮਹਾਂਪੁਰਸ਼ਾਂ ਤੋਂ ਸਦਾ ਹੀ ਸਲਾਹ ਲੈਂਦੇ ਰਹੋ। ਤੁਸੀਂ ਆਪਣੇ ਥਾਪੇ ਹੋਏ ਮੁੱਖੀ ਦੀ ਆਗਿਆ ਵਿਚ ਚਲੋਂਗੇ ਤਾਂ ਤੁਹਾਡੀ ਚੜ੍ਹਦੀ ਕਲਾ ਰਹੇਗੀ। ਜੇ ਤੁਸੀਂ ਇਨ੍ਹਾਂ ਕੁੱਤਿਆਂ ਵਾਂਗੂੰ ਕਰੋਂਗੇ ਤਾਂ ਤੁਸੀਂ ਆਪਣੀ ਗੌਰਵਤਾ ਅਤੇ ਸ਼ਕਤੀਆਂ ਗਵਾ ਲਵੋਂਗੇ, ਤੁਹਾਨੂੰ ਸੰਗਲੀਆਂ ਪਾ ਕੇ ਬੰਨ੍ਹ ਦਿਤਾ ਜਾਵੇਗਾ। ਤੁਸੀਂ ਭੇਖ ਰਖਦੇ ਹੋਏ ਭੀ ਵੈਰ ਭਾਵ ਦੇ ਜਜ਼ਬੇ ਦੇ ਅਧੀਨ ਹੋ ਕੇ ਬਦਲਾ ਲਊ ਨੀਤੀਆਂ ਦੇ ਅੰਧਕਾਰ ਵਿਚ ਆਪ ਵੀ ਮਰੋਂਗੇ ਅਤੇ ਆਪਣੇ ਦੂਸਰੇ ਪੱਖ ਨੂੰ ਵੀ ਗਿਰਾਉਣ ਦਾ ਯਤਨ ਕਰੋਂਗੇ। ਇਸ ਦੇ ਵਿਪਰੀਤ ਤੀਸਰੀ ਪੁਸ਼ਤ ਤੁਹਾਡੇ ਉਤੇ ਰਾਜ ਕਰੇਗੀ। ਇਹ ਕੋਈ ਕੁਦਰਤੀ ਕਰੋਪ ਨਹੀਂ ਹੋਵੇਗਾ, ਇਹ ਇਕ ਅਟੱਲ ਨਿਯਮ ਹੈ। ਉਸ ਅਟੱਲ ਨਿਯਮ ਦੇ ਅਧੀਨ ਤੁਹਾਨੂੰ ਦੰਡਿਤ ਹੋਣਾ ਪਵੇਗਾ। ਤੁਸੀਂ ਵੈਰ ਭਾਵ ਤੇ ਫੋਕੇ ਅਭਿਮਾਨ ਦੇ ਵਸ ਹੋ ਕੇ ਇਕ ਦੂਜੇ ਦੇ ਸਤਿਕਾਰ ਤੋਂ ਵਾਂਝੇ ਹੋ ਜਾਵੋਂਗੇ।

ਪਿਆਰਿਓ! ਇਹ ਸਿੱਖਿਆ ਅਸੀਂ ਤੁਹਾਨੂੰ ਦਿੰਦੇ ਹਾਂ, ਆਉਣ ਵਾਲੀਆਂ ਨਸਲਾਂ ਨੂੰ ਵੀ ਇਹ ਸਿਖਿਆ ਹੈ ਕਿ ਜਿਵੇਂ ਭਾਰਤ ਵਾਰਸ਼ ਨੇ ਆਪਸ ਵਿਚ ਫੁੱਟ ਕਾਰਨ ਲੋਧੀਆਂ, ਖਿਲਜੀਆਂ, ਮੁਗਲਾਂ ਦੀ ਗੁਲਾਮੀ ਕਾਰਨ ਸੰਤਾਪ ਝੱਲਿਆ ਹੈ, ਇਵੇਂ ਜਿਵੇਂ ਬਾਹਰੋਂ ਆ ਕੇ ਵਿਦੇਸ਼ੀ ਤਾਕਤਾਂ ਤੁਹਾਨੂੰ ਗੁਲਾਮ ਬਣਾ ਲੈਣਗੀਆਂ। ਤੁਹਾਨੂੰ ਉਨ੍ਹਾਂ ਦੇ ਗੁਲਾਮ ਬਣ ਕੇ ਰਹਿਣਾ ਪਵੇਗਾ। ਇਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਨਿਆਰਾ ਕੌਤਕ ਕਰਕੇ ਇਕ ਬਹੁਤ ਭਾਰੀ ਸਿਖਿਆ ਦਿਤੀ ਹੈ ਜੋ ਅਸੀਂ ਇਕ ਕਹਾਣੀ ਤਾਂ ਬਣਾ ਲਈ ਹੈ ਪਰ ਇਹ ਆਪਣੇ ਉਤੇ ਵਰਤੀ ਨਹੀਂ ਹੈ ਅਤੇ ਅਸੀਂ ਇਸ ਤੋਂ ਬਿਲਕੁਲ ਅਗਿਆਤ ਹੁੰਦੇ ਹੋਏ ਇਕ ਦੂਜੇ ਨੂੰ ਗਿਰਾਉਂਦੇ ਹੀ ਤੁਰੇ ਆਉਂਦੇ ਹਾਂ।

ਮਹਾਰਾਜ ਰਣਜੀਤ ਸਿੰਘ ਨੇ ਕਿੰਨਾ ਸ਼ਕਤੀਸ਼ਾਲ ਖਾਲਸਾ ਰਾਜ ਸਥਾਪਨ ਕੀਤਾ। ਇਸ ਨੂੰ ਸਥਾਪਤ ਕਰਨ ਲਈ ਅਨੇਕਾਂ ਸ਼ਹੀਦੀਆਂ ਦੇਣੀਆਂ ਪਈਆਂ, ਅਨੇਕਾਂ ਜੰਗ ਯੁੱਧਾਂ ਵਿਚ ਵੱਡੇ-ਵੱਡੇ ਜਾਬਰਾਂ ਦੇ ਮੂੰਹ ਮੋੜਨੇ ਪਏ। ਇਸ ਰਾਜ ਦੀ ਧਾਕ ਸੰਸਾਰ ਵਿਚ ਦੂਰ-ਦੂਰ ਤਕ ਫੈਲ ਗਈ। ਸਮਰਾਟਾਂ ਦੇ ਅਜਿੱਤ ਬਹਾਦਰਾਂ ਦੀ ਫੌਜ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਜਿੱਤ ਸਾਸ਼ਨ ਕਾਲ ਵਿਚ ਪੈਦਾ ਕੀਤੀ ਪਰ ਆਪ ਦੇ ਅੱਖਾਂ ਮੀਟਣ ਦੀ ਦੇਰ ਸੀ ਕਿ ਮਹਾਨ ਸੁਖਾਂ ਭਰਿਆ ਰਾਜ ਆਪਣੇ ਹੱਥੀਂ ਬਾਰੂਦੀ ਸੋਨਾ ਲਾ ਕੇ ਮਿੱਟੀ ਵਿਚ ਮਿਲਾ ਦਿਤਾ ਅਤੇ ਉਸ ਸਮੇਂ ਤੋਂ ਗੁਲਾਮ ਤੁਰਿਆ ਆ ਰਿਹਾ ਹੈ। ਬਹੁਤ ਸ਼ਕਤੀਸ਼ਾਲੀ ਅੰਗਰੇਜ਼ ਸਾਸ਼ਕ ਦਾ ਖਾਲਸੇ ਨਾਲ ਯੁੱਧ ਹੋਇਆ ਪਰ ਫੁੱਟ ਦੇ ਕਾਰਨ ਅੰਤ ਹਾਰ ਖਾਣੀ ਪਈ। ਕਵੀ ਸ਼ਾਹ ਮੁਹੰਮਦ ਜਿਸ ਨੇ ਆਪਣੀਆਂ ਅੱਖਾਂ ਨਾਲ ਯੁੱਧ ਦੇਖਿਆ, ਆਪ ਨੇ ਖਾਲਸਾ ਫੌਜਾਂ ਦੀ ਬਹਾਦਰੀ ਦੇਖ ਕੇ ਲਿਖਿਆ ਕਿ ਸਿੰਘਾਂ ਨੇ ਗੋਰਿਆਂ ਦੇ ਲਹੂ ਨਿੰਬੂ ਵਾਂਗ ਨਿਚੋੜ ਦਿਤੇ। ਖਾਲਸੇ ਦੀ ਜਿੱਤ ਹੋ ਰਹੀ ਸੀ ਪਰ ਤੇਜਾ ਸਿੰਘ ਸਰਦਾਰ ਨੇ ਸਤਲੁਜ ਦਾ ਪੁਲ ਵੱਢ ਦਿਤਾ, ਉਸੇ ਸਮੇਂ ਪਹਾੜਾ ਸਿੰਘ ਨੇ ਭੱਜ ਕੇ ਲਾਟ ਨੂੰ ਦਸ ਦਿਤਾ ਕਿ ਜਿਤੀ ਹੋਈ ਖਾਲਸਾ ਫੌਜ ਨੂੰ ਮੈਦਾਨੇ ਜੰਗ 'ਚੋਂ ਵਾਪਸ ਬੁਲਾ ਲਿਆ ਹੈ, ਤੁਸੀਂ ਛੇਤੀਂ ਜਾ ਕੇ ਮੈਦਾਨ ਸੰਭਾਲੋ।

***ਪਹਾੜਾ ਸਿੰਘ ਸੀ ਯਾਰ ਫ਼ਰੰਗੀਆਂ ਦਾ,***
***ਸਿੰਘਾਂ ਨਾਲ ਸੀ ਓਸ ਦੀ ਗ਼ੈਲਸਾਲੀ।***
***ਉਹ ਤਾਂ ਭੱਜ ਕੇ ਲਾਟ ਨੂੰ ਜਾਇ ਮਿਲਿਆ,***
***ਗੱਲ ਜਾਇ ਦੱਸੀ ਸਾਰੀ ਭੇਤ ਵਾਲੀ।***

***ਜੰਗਨਾਮਾ ਸ਼ਾਹ ਮੁਹੰਮਦ***

ਅਤੇ ਸ਼ਾਹ ਮੁਹੰਮਦ ਨੂੰ ਬੜੇ ਅਫਸੋਸ ਨਾਲ ਲਿਖਣਾ ਪਿਆ ਕਿ ਅੱਜ ਜੇ ਮਹਾਰਾਜਾ ਰਣਜੀਤ ਸਿੰਘ ਇਸ ਲੜਾਈ ਵਿਚ ਹੁੰਦਾ ਤਾਂ ਜੋ ਬਹਾਦਰੀ ਖਾਲਸਾ ਫੌਜਾਂ ਨੇ ਦਿਖਾਈ ਉਸ ਦੀ ਕਦਰ ਪੈਂਦੀ।

***ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,***
***ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।***
***ਘੋੜੇ ਆਦਮੀ ਗੋਲਿਆਂ ਨਾਲ ਉਡਣ,***
***ਹਾਥੀ ਡਿਗਦੇ ਸਣੇ ਅੰਬਾਰੀਆਂ ਨੀ।***
***ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ***
***ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।***

***ਜੰਗਨਾਮਾ ਸ਼ਾਹ ਮੁਹੰਮਦ***

ਇਸ ਤੋਂ ਵੀ ਅੱਗੇ ਚੱਲ ਕੇ ਪੰਜਾਬ ਵਿਚ ਕਿੰਨੀ ਵਾਰੀ

ਬਹੁਤ ਹੀ ਜੱਦੋ ਜਹਿਦ ਕਰਕੇ ਸਿੰਘਾਂ ਨੇ ਆਪਣੇ ਰਾਜ ਸਥਾਪਨ ਕੀਤੇ ਪਰ ਹੁੰਦਾ ਕੀ ਰਿਹਾ ਕਿ ਕੁੱਤਾ ਬਿਰਤੀ ਨੂੰ ਧਾਰਨ ਕਰਕੇ ਨਾ ਹੀ ਅਸੀਂ ਪੰਜਾਬ ਨੂੰ ਇਕ ਮੁੱਠ ਰੱਖ ਸਕੇ ਅਤੇ ਨਾ ਹੀ ਕੋਈ ਅਜਿਹਾ ਸਾਸ਼ਕ ਆਇਆ ਜਿਹੜਾ ਪੂਰੇ ਪੰਜ ਸਾਲ ਪੰਜਾਬ ਵਿਚ ਰਾਜ ਕਰ ਸਕੇ। ਕਿਤੇ ਧਰਮ ਦਾ ਨਾਮ ਲੈ ਕੇ ਭੁਲੇਖਾ ਪਾਇਆ ਜਾ ਰਿਹਾ ਹੈ, ਕਿਤੇ ਕੱਚਾ ਸਿੱਖ ਪੱਕਾ ਸਿੱਖ ਕਹਿ ਕੇ ਭਰਮਾਇਆ ਜਾ ਰਿਹਾ ਹੈ, ਅਸਲੀ ਗੱਲ ਤੋਂ ਧਿਆਨ ਹਟਾ ਦਿਤਾ ਜਾਂਦਾ ਹੈ। ਅਖੀਰ ਓਹੀ ਗੱਲ ਹੈ ਜੋ ਗੁਰੂ ਮਹਾਰਾਜ ਨੇ ਕੁੱਤਿਆਂ ਵਾਲੀ ਦੱਸੀ ਹੈ।

ਸੋ ਗੁਰੂ ਮਹਾਰਾਜ ਦੇ ਜੀਵਨ ਵਿਚ ਅਜਿਹੇ ਅਨੇਕਾਂ ਅਨੋਖੇ ਚੋਜ ਹਨ ਜਿਹੜੇ ਸਾਨੂੰ ਸਿਖਿਆ ਦੇ ਕੇ ਬਹੁਤ ਹੀ ਗਾਡੀ ਰਾਹ ਤੇ ਚਲਾਉਣ ਦਾ ਪ੍ਰਕਾਸ਼ ਦਿੰਦੇ ਹਨ।

ਗੁਰੂ ਮਹਾਰਾਜ ਨੇ ਇਕ ਵਾਰੀ ਇਕ ਹੋਰ ਘਟਨਾ ਰਾਹੀਂ ਸਾਨੂੰ ਇਕ ਬਹੁਤ ਉਚੇ ਆਚਰਣ ਦੀ ਸਿਖਿਆ ਦਿਤੀ, ਉਹ ਇਸ ਤਰ੍ਹਾਂ ਸੀ ਕਿ ਅਨੰਦਪੁਰ ਸਾਹਿਬ ਦੀ ਜੰਗ ਵਿਚ ਮੁਗਲ ਜਰਨੈਲ ਆਪਣੀ ਪਤਨੀ ਨੂੰ ਨਾਲ ਲੈ ਕੇ ਆਇਆ, ਮਰਹੱਟੇ ਸਰਦਾਰ ਵੀ ਆਪਣੀਆਂ ਪਤਨੀਆਂ ਨੂੰ ਜੰਗ ਵਿਚ ਲੈ ਕੇ ਆਉਂਦੇ ਸਨ। ਇਸ ਤਰ੍ਹਾਂ ਹੋਇਆ ਕਿ ਖਾਲਸਾ ਫੌਜਾਂ ਨੇ ਬਹੁਤ ਜ਼ਬਰਦਸਤ ਹਮਲਾ ਕੀਤਾ ਅਤੇ ਉਸ ਜਰਨੈਲ ਦੀ ਬੇਗਮ ਪਿਛੇ ਨੱਠ ਨਾ ਸਕੀ, ਪਾਲਕੀ ਉਸ ਦੀ ਉਸੇ ਤਰ੍ਹਾਂ ਰਹਿ ਗਈ। ਪਾਲਕੀ ਚੁੱਕਣ ਵਾਲੇ ਉਸ ਨੂੰ ਉਥੇ ਹੀ ਛੱਡ ਕੇ ਦੌੜ ਗਏ। ਉਸ ਵੇਲੇ ਸਿੰਘਾਂ ਨੇ ਜੋ ਜਤੀ ਸਤੀ ਸਨ, ਪੂਰੇ ਆਤਮ ਸੂਝ ਵਾਲੇ ਸਨ, ਉਨ੍ਹਾਂ ਨੇ ਉਹ ਪਾਲਕੀ ਚੁੱਕ ਲਈ ਅਤੇ ਗੁਰੂ ਦਸ਼ਮੇਸ਼ ਪਿਤਾ ਪਾਸ ਲਿਆ ਕੇ ਰੱਖ ਦਿਤੀ ਅਤੇ ਬੇਨਤੀ ਕੀਤੀ ਕਿ ਮਹਾਰਾਜ! ਇਸ ਦੇ ਵਿਚ ਵੱਡੇ ਜਰਨੈਲ ਦੀ ਬੇਗਮ ਹੈ। ਜਦੋਂ ਅਸੀਂ ਹੱਲਾ ਕਰਿਆ ਤਾਂ ਇਸ ਪਾਲਕੀ ਨੂੰ ਚੁੱਕਣ ਵਾਲੇ ਦੌੜ ਗਏ, ਅਸੀਂ ਆਪ ਦੇ ਚਰਨਾਂ ਵਿਚ ਇਸ ਨੂੰ ਲਿਆਂਦਾ ਹੈ, ਹੁਣ ਜੋ ਹੁਕਮ ਹੈ, ਅਸੀਂ ਉਸ ਮੁਤਾਬਿਕ ਵਰਤਾਂਗੇ।

ਗੁਰੂ ਮਹਾਰਾਜ ਦਾ ਪਹਿਲਾ ਆਦੇਸ਼ ਸੀ ਕਿ ਤੁਸੀਂ ਇਸ ਦਾ ਪੜਦਾ ਤਾਂ ਨਹੀਂ ਚੁਕਿਆ, ਪਾਲਕੀ ਦਾ ਝਾਂਮਣ ਚੁੱਕ ਕੇ ਤਾਂ ਨਹੀਂ ਦੇਖਿਆ? ਉਨ੍ਹਾਂ ਨੇ ਕਿਹਾ, ਮਹਾਰਾਜ! ਸਾਨੂੰ ਕੁਝ ਨਹੀਂ ਪਤਾ ਕਿ ਇਹ ਨੌਜਵਾਨ ਔਰਤ ਹੈ, ਜਾਂ ਬੁੱਢੀ ਹੈ। ਅਸੀਂ ਤਾਂ ਸਿਰਫ ਇਸ ਦੀ ਆਵਾਜ਼ ਹੀ ਸੁਣੀ ਹੈ। ਹੁਣ ਆਪ ਦੇ ਪੇਸ਼ ਹੈ।

ਉਸ ਵੇਲੇ ਗੁਰੂ ਮਹਾਰਾਜ ਬੜੇ ਉਚੇ ਭਾਵ ਵਿਚ ਆ ਕੇ ਕਹਿਣ ਲੱਗੇ, "ਬੇਟੀ! ਨਿਰਸੰਕੋਚ ਹੋ ਕੇ ਤੂੰ ਬਾਹਰ ਆ ਜਾ, ਜਦ ਤਕ ਜੰਗ ਦਾ ਕੋਈ ਫੈਸਲਾ ਨਹੀਂ ਹੋ ਜਾਂਦਾ, ਤੂੰ ਆਪਣੀਆਂ ਮਾਤਾਵਾਂ ਕੋਲ ਰਹਿ।" ਉਸ ਬੇਗਮ ਦੀ ਜਾਨ ਵਿਚ ਜਾਨ ਆਈ, ਉਸ ਨੂੰ ਭਾਸਿਆ ਕਿ ਉਸ ਦੀ ਮਦਦ ਲਈ ਕੋਈ ਫਰਿਸ਼ਤਾ ਆ ਗਿਆ ਹੋਵੇ। ਉਸ ਨੇ ਝਾਂਮਣ ਚੁੱਕਿਆ ਤੇ ਦੇਖਿਆ ਕਿ ਇਕ ਬਹੁਤ ਹੀ ਖਿੱਚਾਂ ਪਾਉਣ ਵਾਲਾ ਵਜੂਦ ਉਸ ਦੇ ਸਾਮ੍ਹਣੇ ਹੈ। ਝੱਟ ਹੀ ਪਛਾਣ ਗਈ ਕਿ ਇਹ ਤਾਂ ਓਹੀ ਗੁਰੂ ਗੋਬਿੰਦ ਸਿੰਘ ਹਨ ਜਿਨ੍ਹਾਂ ਉਤੇ ਮੰਦੀ ਸੋਚ ਵਾਲੇ ਸਾਡੇ ਅਨਿਆਈ ਬਾਰ-ਬਾਰ ਆਕਰਮਣ ਕਰਦੇ ਹਨ। ਉਸ ਦੇ ਅੰਦਰ ਇਕ ਦਮ ਸ਼ਰਧਾ ਪੈਦਾ ਹੋ ਗਈ। ਉਸ ਨੇ ਹੱਥ ਜੋੜ ਕੇ ਸੀਸ ਨਿਵਾ ਕੇ ਨਿਰਸੰਕੋਚ ਹੋ ਕੇ ਕਿਹਾ ਕਿ ਅੱਬਾ ਜਾਨ! ਤੁਸੀਂ ਸਚਮੁੱਚ ਹੀ ਬਹੁਤ ਮਹਾਨ ਹੋ, ਤੁਸੀਂ ਮੈਨੂੰ ਬੇਟੀ ਕਿਹਾ ਹੈ, ਮੈਂ ਤੁਹਾਡੀ ਬੇਟੀ ਬਣ ਕੇ ਹੀ ਰਹਾਂਗੀ। ਮੈਨੂੰ ਕੋਈ ਵੀ ਡਰ ਨਹੀਂ ਕਿ ਐਡੇ ਉਚ ਆਦਰਸ਼ਾਂ ਵਾਲੇ ਖਾਲਸੇ ਵਿਚ ਮੈਂ ਅਬਲਾ ਬਣ ਕੇ ਰਹਾਂਗੀ। ਗੁਰੂ ਮਹਾਰਾਜ ਨੇ ਉਸ ਨੂੰ ਦਿਲਾਸਾ ਦਿਤਾ ਅਤੇ ਮਾਤਾਵਾਂ ਪਾਸ ਭੇਜ ਦਿਤਾ।

ਪਿਛੋਂ ਬਚਨ ਚਲ ਪਏ ਕਿ ਸੱਚੇ ਪਾਤਸ਼ਾਹ! ਇਹ ਤਾਂ ਤੁਹਾਡੀ ਹੀ ਬਰਕਤ ਹੈ ਕਿ ਦੁਸ਼ਮਣ ਵੀ ਤੁਹਾਡੇ ਪਾਸ ਆ ਕੇ ਮਾਣ ਪ੍ਰਾਪਤ ਕਰ ਲੈਂਦਾ ਹੈ, ਉਸ ਨੂੰ ਵੀ ਇਜ਼ਤ ਮਿਲਦੀ ਹੈ। ਸੱਚੇ ਪਾਤਸ਼ਾਹ! ਉਹ ਤਾਂ ਐਨੇ ਜਾਹਿਲ ਹਨ ਕਿ ਕਿਸੇ ਦਾ ਵੀ ਲਿਹਾਜ਼ ਨਹੀਂ ਕਰਦੇ, ਉਹ ਤਾਂ ਸਤਵੰਤੀਆਂ ਦੇ ਸਤਿ ਤੋੜਦੇ ਹਨ। ਬਹੁਤ ਹੀ ਨਿਰਦੈਅਤਾ ਨਾਲ ਵਰਤਦੇ ਹਨ। ਉਸ ਵੇਲੇ ਗੁਰੂ ਮਹਾਰਾਜ ਨੇ ਕਿਹਾ ਕਿ ਖਾਲਸਾ ਜੀ! ਤੁਹਾਡਾ ਜਤ ਜਿੰਨਾਂ ਚਿਰ ਕਾਇਮ ਹੈ, ਤੁਹਾਡਾ ਤੇਜ ਕਦੇ ਵੀ ਘੱਟ ਨਹੀਂ ਹੋਣਾ। ਜਦੋਂ ਜਤੀ ਤੇ ਸਤੀ ਜੀਵਨ ਨੂੰ ਵਿਚਾਰ ਵਿਚੋਂ ਕੱਢ ਦੇਵੋਂਗੇ, ਉਸ ਵੇਲੇ ਤੁਸੀਂ 84 ਲੱਖ ਜੂਨੀਆਂ ਦੇ ਗੇੜ ਵਿਚ ਆ ਜਾਵੋਂਗੇ, 84 ਦੇ ਜੀਵ ਗਿਣੇ ਜਾਵੋਂਗੇ।

ਥੋੜ੍ਹੀ ਦੇਰ ਪਿਛੋਂ ਫੌਜਾਂ ਪਿਛੇ ਹੱਟੀਆਂ, ਜਰਨੈਲ ਨੂੰ ਬਹੁਤ ਫਿਕਰ ਸੀ ਕਿ ਮੇਰੀ ਬੇਗਮ ਪਤਾ ਨਹੀਂ ਕਿਸ ਹਾਲ ਵਿਚ ਹੋਣੀ ਹੈ। ਸੂਹੀਏ ਭੇਜ ਕੇ ਉਸ ਨੇ ਉਸ ਦਾ ਪਤਾ ਕਰਾਇਆ।

ਏਧਰ ਗੁਰੂ ਮਹਾਰਾਜ ਨੇ ਜਦੋਂ ਅਨੁਕੂਲ ਜਾਣਿਆ ਤਾਂ ਉਨ੍ਹਾਂ ਨੇ ਮੁਗਲ ਜਰਨੈਲ ਦੀ ਬੇਗਮ ਨੂੰ ਬੁਲਾਇਆ ਅਤੇ ਮਾਤਾਵਾਂ ਨੂੰ ਕਿਹਾ ਇਹ ਤੁਹਾਡੀ ਲੜਕੀ ਅੱਜ ਸੁਸਰਾਲ ਜਾ ਰਹੀ ਹੈ। ਇਸ ਨਾਲ ਓਹੀ ਸਲੂਕ ਕਰੋ ਜੋ ਮਾਤਾ ਪਿਤਾ ਆਪਣੀ ਬੇਟੀ ਦੇ ਸਹੁਰੇ ਜਾਣ ਤੇ ਕਰਦੇ ਹਨ।

ਉਸ ਵਕਤ ਬਹੁਤ ਹੀ ਕੀਮਤੀ ਵਸਤਰ, ਗਹਿਣੇ ਆਦਿ ਪਾਲਕੀ ਵਿਚ ਰੱਖ ਕੇ ਫੌਜੀ ਜਰਨੈਲ ਪਾਸ ਪਾਲਕੀ ਭਿਜਵਾ ਦਿਤੀ ਗਈ। ਜਦੋਂ ਬੇਗਮ ਨੇ ਆਪਣੇ ਪਤੀ ਦੀ ਆਵਾਜ਼ ਸੁਣੀ ਤਾਂ ਪਾਲਕੀ ਵਿਚੋਂ ਨਿਕਲ ਕੇ ਫੁੱਟ-ਫੁੱਟ ਕੇ ਰੋਣ ਲਗ ਗਈ। ਜਰਨੈਲ ਨੇ ਸੋਚਿਆ ਕਿ ਇਸ ਦੀ ਨਿਰਾਦਰੀ ਹੋਈ ਹੋਵੇਗੀ। ਝੱਟ ਹੀ ਪ੍ਰਸ਼ਨ ਕੀਤਾ, ਰੋਣ ਦਾ ਕੀ ਕਾਰਨ ਹੈ? ਉਸ ਨੇ ਕਿਹਾ ਕਿ ਜਿਸ ਨਾਲ ਤੁਸੀਂ ਯੁੱਧ ਕਰ ਰਹੇ ਹੋ ਉਹ ਤਾਂ ਅਸਮਾਨੀ ਫਰਿਸ਼ਤਿਆਂ ਤੋਂ ਵੀ ਉਪਰ ਹਨ, ਉਨ੍ਹਾਂ ਨੇ ਮੈਨੂੰ ਆਪਣੀ ਲੜਕੀ ਜਾਣਿਆ, ਕਿੰਨੇ ਤੋਹਫੇ ਉਨ੍ਹਾਂ ਨੇ ਮੈਨੂੰ ਤੁਹਾਡੇ ਤਕ ਪਹੁੰਚਣ ਲਈ ਦਿਤੇ ਹਨ, ਜਿਵੇਂ ਮਾਤਾ ਪਿਤਾ ਆਪਣੀ ਲੜਕੀ ਨੂੰ ਤੋਰਦੇ ਸਮੇਂ ਦਿੰਦੇ ਹਨ। ਮੈਂ ਇਸ ਕਰਕੇ ਰੋ ਰਹੀ ਹਾਂ ਕਿ ਉਹ ਕਿਸੇ ਨੂੰ ਕੁਛ ਨਹੀਂ ਕਹਿੰਦੇ, ਦੂਸਰਿਆਂ ਨੂੰ ਉਨ੍ਹਾਂ ਦਾ ਹੱਕ ਦਿਵਾਉਂਦੇ ਹਨ, ਸੁਤੰਤਰ ਜੀਵਨ ਬਖਸ਼ਦੇ ਹਨ। ਤੁਸੀਂ ਉਨ੍ਹਾਂ ਤੇ ਬਾਰ-ਬਾਰ ਚੜ੍ਹ-ਚੜ੍ਹ ਆਉਂਦੇ ਹੋ।

'ਆਤਮ ਮਾਰਗ', ਦਿਸੰਬਰ, 1999

ਇਹ ਗੱਲਾਂ ਸੁਣ ਕੇ ਉਹ ਜਰਨੈਲ ਅਤੇ ਉਸ ਦੇ ਅਨੇਕਾਂ ਸਾਥੀ ਬਹੁਤ ਹੀ ਪ੍ਰਭਾਵਿਤ ਹੋਏ ਅਤੇ ਮਨ ਹੀ ਮਨ ਵਿਚ ਗੁਰੂ ਮਹਾਰਾਜ ਨੂੰ ਨਮਸ਼ਕਾਰ ਕੀਤੀ ਅਤੇ ਕਿਹਾ ਕਿ ਐ ਫਰਿਸ਼ਤਾ! ਅਸੀਂ ਹੁਕਮ ਦੇ ਬੰਨ੍ਹੇ ਆਉਂਦੇ ਹਾਂ। ਸੁਣਦੇ ਸੀ ਗੁਰੂ ਨਾਨਕ ਪਾਤਸ਼ਾਹ ਸਭ ਦੇ ਸਾਂਝੇ ਸਨ, ਉਨ੍ਹਾਂ ਨੇ ਮਸਜਿਦ ਵਿਚ ਜਾ ਕੇ ਨਵਾਬ ਨੂੰ ਨਮਾਜ਼ ਪੜ੍ਹਨ ਦੀ ਜੁਗਤੀ ਸਮਝਾਈ, ਕਾਹਬਾ ਸਰੀਫ ਵਿਚ ਜਾ ਕੇ ਖੁਦਾ ਦੀ ਹਜੂਰੀ ਚਾਰੇ ਪਾਸੇ ਹਰ ਥਾਂ ਵਿਚ ਦ੍ਰਿੜ੍ਹ ਕਰਾਈ, ਤੁਸੀਂ ਵੀ ਉਨ੍ਹਾਂ ਦਾ ਹੀ ਰੂਪ ਹੋਂ, ਅਸੀਂ ਤੁਹਾਡੀ ਅਜ਼ਮਤ ਨੂੰ ਸਮਝ ਨਹੀਂ ਸਕੇ।

ਸੋ ਇਹ ਇਕ ਅਜਿਹਾ ਨਿਰਾਲਾ ਕੌਤਕ ਹੈ ਜੋ ਸਾਨੂੰ 'ਏਕਾ ਨਾਰੀ ਜਤੀ ਹੋਇ' ਦਾ ਪੱਕਾ ਸਬਕ ਪੜ੍ਹਾਉਂਦਾ ਹੈ। ਇਹ ਇਕ ਐਸਾ ਗੁਣ ਹੈ ਜੋ ਜੀਵਨ ਨੂੰ ਸੰਜਮ ਵਿਚ ਲਿਆਉਂਦਾ ਹੈ, ਸਾਰਿਆਂ ਦਾ ਪ੍ਰਿਅ ਬਣਾਉਂਦਾ ਹੈ। ਇਸ ਤਰ੍ਹਾਂ ਨਾਲ ਗੁਰੂ ਦਸ਼ਮੇਸ਼ ਪਿਤਾ ਦੇ ਨਿਰਾਲੇ ਕੌਤਕਾਂ ਨੂੰ ਵਰਨਣ ਕਰਨ ਲੱਗੀਏ ਤਾਂ ਇਕ ਬਹੁਤ ਵੱਡੀ ਪੁਸਤਕ ਬਣ ਜਾਵੇਗੀ। ਇਸ ਮਹੀਨੇ ਵਿਚ ਉਨ੍ਹਾਂ ਦਾ ਆਗਮਨ ਹੋਇਆ, ਪੋਹ ਸੁਦੀ ਸਤਵੀਂ ਸਾਨੂੰ ਪ੍ਰਕਾਸ਼ ਦਾ ਜੀਵਨ ਦਿੰਦੀ ਹੈ। ਗੁਰੂ ਮਹਾਰਾਜ ਦੇ ਅਨੇਕਾਂ-ਅਨੇਕਾਂ ਜੀਵਨ ਪੱਖ ਹਨ ਜਿਨ੍ਹਾਂ ਨੂੰ ਸਮਝਣਾ ਬਹੁਤ ਹੀ ਮੁਸ਼ਕਲ ਹੈ। ਕਿਤੇ ਉਹ ਫਤਹਿ ਚੰਦ ਰਾਜੇ ਦੇ ਕ੍ਰੋਪ ਦਾ ਮੁਕਾਬਲਾ ਪਾਉਂਟੇ ਸਾਹਿਬ ਵਿਚ ਕਰ ਰਹੇ ਹਨ ਅਤੇ ਕਿਤੇ ਪੀਰ ਬੁੱਧੂਸ਼ਾਹ ਇਸਲਾਮ ਦੇ ਮੱਤ ਦਾ ਧਾਰਨੀ ਆਪਣੇ 700 ਮੁਰੀਦਾਂ ਸਮੇਤ ਭਖੇ ਜੰਗ ਵਿਚ ਸ਼ਾਮਲ ਹੋਇਆ ਹੈ। ਉਹ 300 ਮੁਰੀਦ, ਦੋ ਲੜਕੇ ਅਤੇ ਦੋ ਸਾਲੇ ਜੰਗ ਵਿਚ ਸ਼ਹੀਦ ਕਰਾ ਕੇ ਗੁਰੂ ਮਹਾਰਾਜ ਦੇ ਪਿਆਰ ਦਾ ਪਾਤਰ ਹੋਇਆ। ਕਿਤੇ ਨਬੀ ਖਾਂ ਤੇ ਗਨੀ ਖਾਂ ਗੁਰੂ ਮਹਾਰਾਜ ਨੂੰ ਉਚ ਦਾ ਪੀਰ ਦਸਦੇ ਹੋਏ ਫੌਜਾਂ ਵਿਚੋਂ ਲੰਘਾ ਰਹੇ ਹਨ। ਜਦੋਂ ਇਕ ਫੌਜੀ ਕਮਾਂਡਰ ਦਲੇਰ ਖਾਂ ਨੇ ਪੁਛਿਆ ਜਿਸ ਦੇ ਬਾਰੇ ਲਿਖਿਆ ਹੈ-

*ਕਿੱਤ ਤੇ ਆਇ, ਜਾਹਿ ਕਹਾਂ ਕੋ, ਜਾਂਮਾ ਕੌਨ ਆਪ ਕੇ ਹੋਇ?*
*ਨੱਬੀ-ਗਨੀ ਖਾਂ ਉਤਰ ਦੀਨਸ, ਇਹ ਸਿਯਦ ਉਚ ਬਾਸੀ ਜੋਇ।*
*ਕਰੀ ਹੱਜ, ਹਾਜੀ ਇਹ ਦੀਰਘ, ਜਹਾਂ ਮੌਜ ਤਹਿ ਨਿੱਤ ਬਿਚਰੰਤ-*
*ਸੁਨਤ ਸਿਪਾਹੀ, ਗੰਮਨੇ ਤੁਰਨ ਪਹੁੰਚ ਨਿਕਟ ਉਮਰਾਵ ਭੰਨਤ।*

ਇਹ ਪੁਛਣ ਤੇ ਉਸ ਨੀਲੇ ਬਾਣੇ ਵਾਲੇ ਨੇ ਦੱਸਿਆ ਕਿ ਇਥੋਂ ਨੇੜੇ ਹੀ ਅਨਾਇਤਸ਼ਾਹ ਸੱਯਦ ਪੀਰ ਉਹ ਆਪਣੇ ਡੇਰੇ ਵਿਚ ਕਿਸੇ ਮੁਰੀਦ ਦੇ ਪਾਸ ਹੋਣਗੇ। ਗਨੀ ਖਾਂ ਨਬੀ ਖਾਂ ਨੇ ਕਿਹਾ ਜਰਨੈਲ ਸਾਹਿਬ ਤੁਸੀਂ ਉਸ ਨੂੰ ਬੁਲਾ ਕੇ ਪੁੱਛ ਸਕਦੇ ਹੋਂ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ -

*ਇਮ ਸੁਨਿ ਕੈ ਉਮਰਾਵਾ ਸੁ ਤੱਤ ਛਿਨ ਪਠਿਉ*
*ਸਉਰ ਜਾਹਿ ਉਤਲਾਇ॥*
*ਨੂਰ ਪੁਰੇ ਕੋ ਸੱਯਦ ਦੱਲ ਮਹਿਂ-'ਅਮੁਕ'-ਸਿੱਵਰ*
*ਮਹਿਂ ਲਿਆਉ ਬੁਲਾਇ॥ (ਰੁਤ 6 ਅੰਸੂ 46)*

ਦਲੇਰ ਖਾਂ ਗੜਸ਼ੰਕਰੀਆ ਜੋ ਇਸ ਦਸਤੇ ਦਾ ਫੌਜੀ ਜਰਨੈਲ ਦਾ ਭੇਜਿਆ ਘੋੜ ਸਵਾਰ ਸੱਯਦ ਪਾਸ ਆਇਆ, ਉਸ ਨੇ ਆ ਕੇ ਸਲਾਮ ਕੀਤੀ ਅਤੇ ਕਿਹਾ, ਇਹ ਤਾਂ ਉਚ ਦੇ ਪੀਰ ਹਨ, ਪੀਰਾਂ ਦੇ ਪੀਰ ਹਨ। ਇਹ ਆਪਣੀ ਮੌਜ ਵਿਚ ਆਪਣੇ ਮੁਰੀਦਾਂ ਦੇ ਪਾਸ ਸੈਰ ਕਰਦੇ ਫਿਰਦੇ ਹਨ। ਦੋ ਹੋਰ ਮੁਸਲਮਾਨ ਪ੍ਰੇਮੀਆਂ ਨੇ ਇਹੀ ਗਵਾਹੀ ਦਿਤੀ। ਉਸ ਨੇ ਇਹ ਵੀ ਕਿਹਾ ਕਿ ਤੁਸੀਂ ਪੀਰ ਸਾਹਿਬ ਨੂੰ ਰਾਤ ਭਰ ਹਿਰਾਸਤ ਵਿਚ ਰੱਖ ਕੇ ਬਹੁਤ ਹੀ ਬੇਅਦਵੀ ਕੀਤੀ ਹੈ, ਜਰਨੈਲ ਸਾਹਿਬ! ਇਨ੍ਹਾਂ ਤੋਂ ਮਾਫੀ ਮੰਗੋ। ਫੌਜੀ ਜਰਨੈਲ ਨੇ ਪੰਜ ਸੌ ਰੁਪਿਆ ਲਿਆ ਕੇ ਅੱਗੇ ਰੱਖਿਆ ਅਤੇ ਮੱਥਾ ਟੇਕਿਆ। ਲਿਖਿਆ ਹੈ-

*ਸੁਨ ਉਮਰਾਵ ਡਰਯੋ ਉਰ ਅੰਤਰ*
*ਤੱਤ ਛਿਨ ਉਠਿਯੋ ਸਹਿਤ ਨਰ ਬਿੰਦ।*
*ਦਰਬ ਪੰਚ ਸੈ-ਕਹਿ ਅਨਵਾਯੋ*
*ਸੱਯਦ ਸੰਗ ਆਇ ਕਰ ਬੰਦ।*
*ਨਮਸਕਾਰ ਕਰ ਬੈਠ ਗਯੋ ਢਿੱਗ*
*ਬਿਨਤੀ ਬੋਲਿਓ-ਪੀਰ ਬਿਲੰਦ।*
*ਅਟਕਾਵਨ ਕੀ ਕੀਨ ਅਵਗਿਯਾ,*
*ਸੋ ਬਖਸ਼ੋ ਤੁਮ ਹੋ ਬਖਸ਼ਿੰਦ। (ਰੁਤ 6 ਅੰਸੂ 47)*

ਅਤੇ ਇਸ ਨੇ ਕਿਹਾ ਕਿ ਮੇਰੀ ਭੁੱਲ ਬਖਸ਼ ਦੇਵੋ। ਜਿਥੇ ਆਪ ਦਾ ਜੀ ਚਾਹੇ, ਤੁਸੀਂ ਜਾ ਸਕਦੇ ਹੋ। ਗੁਰੂ ਮਹਾਰਾਜ ਜੀ ਜਦੋਂ ਇਸ ਸਫਰ ਤੋਂ ਪਹਿਲਾਂ ਮਾਛੀਵਾੜੇ ਪਹੁੰਚੇ ਸਨ, ਨਮੂਨੇ ਵਜੋਂ ਜੋ ਪੱਤਰ ਔਰੰਗਜ਼ੇਬ ਨੂੰ ਲਿਖਿਆ ਗਿਆ ਸੀ, ਉਸ ਦੀ ਵੰਨਗੀ ਦੇਣੀ ਕੁਥਾਂਹ ਨਹੀਂ ਹੋਵੇਗੀ। ਵੰਨਗੀ ਵਜੋਂ ਸੰਖੇਪ ਰੂਪ ਵਿਚ ਉਹ ਪੱਤਰ ਅੰਕਿਤ ਕੀਤਾ ਜਾਂਦਾ ਹੈ -

*1. ਬਨਾਂਮੇ ਖੁਦਾਵੰਦੇ ਤੇਗੋ ਤੱਬਰ॥*
*ਖੁਦਾਵੰਦੇ ਤੀਰੋ ਸਨਾਨੋ ਸਿਪਰ॥*

ਅਰਥ - ਤਲਵਾਰ ਤੇ ਤੱਬਰ ਦੇ ਮਾਲਕ (ਖੁਦਾ) ਦੇ ਨਾਮ ਨਾਲ। ਤੀਰ ਅਣੀਆਲੇ ਤੇ ਢਾਲ ਦੇ ਮਾਲਕ (ਖੁਦਾ) ਦੇ ਨਾਮ ਨਾਲ।

*2. ਖੁਦਾ ਵੰਦੇ ਮਰਦਾਨੇ ਜੰਗ ਆਜ਼ਮਾਂ॥*
*ਖੁਦਾ ਵੰਦੇ ਅਸਪਾਨੇ ਪਾ ਦਰ ਹੱਵਾ॥*

ਅਰਥ - ਸੂਰਮੇਂ ਮਰਦਾਂ ਦੇ ਮਾਲਕ (ਖੁਦਾ) ਦੇ ਨਾਮ ਨਾਲ। ਤਿਖੀ ਦੌੜ ਵਾਲੇ ਘੋੜਿਆਂ ਦੇ ਮਾਲਕ ਖੁਦਾ ਦੇ ਨਾਮ ਨਾਲ।

*3. ਹਮਾ ਕੋ ਤੁਰਾ ਪਾਦਸ਼ਾਹੀ ਬਿਦਾਦ,*
*ਬਮਾ ਦੌਲਤੇ ਦੀ ਪਨਾਹੀ ਬਿਦਾਦ॥*

ਅਰਥ - ਉਸੇ ਰੱਬ ਨੇ ਜਿਸ ਨੇ ਤੈਨੂੰ ਬਾਦਸ਼ਾਹੀ ਦਿਤੀ ਹੈ, ਸਾਨੂੰ ਦੀਨ ਪਨਾਹੀ ਦੀ ਦੌਲਤ ਦਿੱਤੀ ਹੈ। (ਭਾਵ ਸਾਨੂੰ ਧਰਮ ਦੀ ਰਖਿਆ ਦਾ ਕੰਮ ਦਿਤਾ ਹੈ।)

*4. ਤੁਰਾ ਤੁਰਕ ਤਾਜੀ ਬ-ਮਕਰੋ ਰਿਆ,*
*ਮਰਾ ਚਾਰਾ ਸਾਜ਼ੀ ਬ ਸਿਦਕੋ ਸਫਾ।*

ਅਰਥ - ਤੇਰੀ ਦੌੜ ਧੁਪ (ਯਾ ਲੁਟ ਮਾਰ) ਮਕਰ ਤੇ ਫਰੇਬ ਵਿਚ ਹੈ। ਮੇਰੀ ਤਦਬੀਰ ਸਿਦਕ ਤੇ ਸਚਾਈ ਨਾਲ ਹੈ।

*5. ਨ ਜ਼ੇਬਦ ਤੁਰਾ ਨਾਮ ਔਰੰਗਜ਼ੇਬ,*
*ਕਿ ਔਰੰਗਜ਼ੇਬਾਂ ਨ ਆਇਯਦ ਫਰੇਬ।*

ਅਰਥ - ਤੈਨੂੰ ਔਰੰਗਜ਼ੇਬ ਨਾਮ ਨਹੀਂ ਸੋਭਦਾ ਕਿਉਂਕਿ ਔਰੰਗਜ਼ੇਬਾਂ (ਬਾਦਸ਼ਾਹਾਂ) ਤੋਂ ਫਰੇਬ ਨਹੀਂ ਹੋਣਾ ਚਾਹੀਦਾ।

*6. ਨਾ ਤਸਬੀਹੇਤ ਅਜ਼ ਸਜੋ ਰਿਸਤਹਏ ਬੇਸ਼,*
*ਕਜ਼ਾਂ ਦਾਨਾਂ ਸਾਜ਼ੀ ਵਜ਼ੀ ਦਾਨਾ ਖੇਸ਼,*

ਅਰਥ – ਤੇਰੀ ਤਸਬੀ ਧਾਗੇ ਤੇ ਮਣਕੇ ਤੋਂ ਵੱਧ ਕੁਛ ਨਹੀਂ। ਕਿਉਂਕਿ ਤੂੰ ਮਣਕਿਆਂ ਨੂੰ ਦਾਨਾਂ ਬਣਾਉਂਦਾ ਹੈ ਅਤੇ ਧਾਗੇ ਨੂੰ ਜਾਲ।

*7. ਤੂ ਖਾਕੇ ਪਿਦਰ ਰਾ ਬਕਿਰ ਦਾਰੇ ਜਿਸ਼ਤ,*
*ਬ ਖੂਨੇ ਬਿਰਾਦਰ ਬਦਾਰੀ ਸਰਿਸ਼ਤ।*

ਅਰਥ – ਤੂੰ ਅਪਨੇ ਪਿਤਾ ਦੀ ਮਿੱਟੀ ਨੂੰ ਭੈੜੇ ਕੰਮਾਂ ਨਾਲ ਅਤੇ ਭਰਾ ਦੇ ਖ਼ੂਨ ਨਾਲ ਗੁੰਨ੍ਹਿਆ।

*8. ਵਜ਼ਾਂ ਖਾਨਹਏ ਖਾਮ ਕਰਦੀ ਬਿਨਾ,*
*ਬਰਾਏ ਦਰੇ ਦੌਲਤੇ ਖੇਸ਼ ਰਾ।*

ਅਰਥ – ਤੂੰ ਉਸ ਨਾਲ ਕੱਚਾ ਘਰ ਬਣਾਇਆ, ਆਪਣੇ ਰਹਿਣ ਦੇ ਵਾਸਤੇ।

*9. ਮਨ ਅਕਨੂ ਬ ਅਫਜ਼ਾਲੇ ਪੁਰਸ਼ੇ ਅਕਾਲ,*
*ਕੁਨਮ ਆਬੇ ਆਹਨ ਚੁਨਾ ਬਰਸ਼ਿਕਾਲ।*

ਅਰਥ – ਮੈਂ ਹੁਣ ਅਕਾਲ ਪੁਰਖ ਦੇ ਫਜ਼ਲ ਨਾਲ ਲੋਹੇ ਦੇ ਪਾਣੀ (ਧਾਰ) ਨਾਲ ਬਰਸਤਾਤ ਵਾਗੂੰ ਹਮਲਾ ਕਰਾਂਗਾ।

*10. ਜ਼ਿ ਕੋਹੇ ਦੱਕਨ ਤਿਸ਼ਨਹ ਕਾਮ ਆਮਦੀ,*
*ਜ਼ਿ ਮੈਵਾੜ ਹਮ ਤਲਖ ਕਾਮ ਆਮਦੀ।*

ਅਰਥ – ਦੱਖਣ ਦੇ ਪਹਾੜਾਂ ਵਿਚੋਂ ਤੂੰ ਅਸਫਲ ਆਇਆ ਹੈਂ ਤੇ ਮੇਵਾੜ ਤੋਂ ਵੀ ਤਿਹਾਇਆ ਆਇਆ ਹੈਂ –

*11. ਬਦੀ ਸੂ ਚੁ ਅਕਨੂ ਨਿਗਾਹਤ ਦਵਦ,*
*ਕਿ ਆਂ ਤਲਖੀਓ ਤਿਸ਼ਨ ਗੀਯਤ ਰਵਦ।*

ਅਰਥ – ਇਸ ਪਾਸੇ ਹੁਣ ਜੇ ਤੇਰੀ ਨਜ਼ਰ ਫਿਰੀ ਤਾਂ ਉਹ (ਗਲੇ ਦੀ) ਤਲਖੀ ਤੇ ਤ੍ਰੇਹ ਜਾਂਦੀ ਰਹੇਗੀ।

*12. ਚੂੰ ਆਤਿਸ਼ੇ ਜ਼ੇਰਿ ਨਾਹਨਤ ਨਿਹਮ,*
*ਜ਼ਿ ਪੰਜਾਬ ਆਬਤ ਨ ਖੁਰਦਨ ਦਿਹਮ।*

ਅਰਥ – ਤੇਰੇ ਪੈਰਾਂ ਹੇਠ ਇਸ ਤਰ੍ਹਾਂ ਅੱਗ ਰਖਾਂਗਾ ਕਿ ਪੰਜਾਬ ਵਿਚੋਂ ਤੈਨੂੰ ਪਾਣੀ ਨਹੀਂ ਪੀਣ ਦਿਆਂਗਾਂ। (ਭਾਵ ਬੇਕਾਰ ਕਰ ਦਿਆਂਗਾ)–

*13. ਚਿਹ ਸ਼ੁਦ ਗਰ ਸਿਗਾਲੇ ਬ–ਮਕਰੋ ਰਿਯਾ,*
*ਹਮੀ ਕੁਸ਼ਤ ਦੋ ਬਚਹਏ ਸ਼ੇਰ ਰਾ।*

ਅਰਥ – ਕੀ ਹੋਇਆ ਜੇ ਗਿੱਦੜ ਨੇ ਮੱਕਰ ਤੇ ਫਰੇਬ ਨਾਲ ਸ਼ੇਰ ਦੇ ਦੋ ਬਚੇ ਮਾਰ ਦਿਤੇ ਹਨ।

*14. ਚੂੰ ਸ਼ੇਰੇ ਜ਼ਿਯਾਂ ਜ਼ਿੰਦਾ ਮਾਨਦ ਹਮੀਂ,*
*ਜ਼ਿ ਤੋ ਇਨਤਕਾਮੇਂ ਸਤਾਨਦ ਹਮੀਂ।*

ਅਰਥ – ਜਦ ਕਿ ਸ਼ੇਰ ਬਬਰ (ਤੁੰਦ ਖੌ) ਅਜੇ ਜੀਉਂਦਾ ਹੈ, ਤੇਰੇ ਕੋਲੋਂ ਉਹ ਬਦਲਾ ਲਏਗਾ।

*15. ਨ ਦੀਗਰ ਗਰਾਯਮ ਖੁਦਾ ਤ,*
*ਕਿ ਦੀਦਮ ਖੁਦਾਉ ਕਲਾਮੇ ਖੁਦਾਤ।*

ਅਰਥ – ਤੇਰੇ ਕੋਲੋਂ ਤੇਰੇ ਖ਼ੁਦਾ ਦੇ ਨਾਮ ਤੇ ਮੈਂ ਹੁਣ ਕੁਛ ਨਹੀਂ ਮੰਗਦਾ, ਕਿਉਂਕਿ ਮੈਂ ਤੇਰੇ ਖ਼ੁਦਾ ਨੂੰ ਤੇ ਤੇਰੇ ਖ਼ੁਦਾ ਦੇ ਕਲਾਮ ਨੂੰ ਦੇਖ ਲਿਆ ਹੈ।

*16. ਬਾ–ਸੁਗੰਧੇ ਤੋਇਅਤਬਾਰੇ ਨ ਮਾਂਦ,*
*ਮਰਾ ਜੁਜ਼ ਬਸ਼ਮਸ਼ੀਰ ਕਾਰੇ ਨ ਮਾਂਦ।*

ਅਰਥ – ਤੇਰੀ ਸ਼ੌਂਹ ਤੇ (ਮੈਨੂੰ) ਇਤਬਾਰ ਨਹੀਂ ਰਿਹਾ। ਮੈਨੂੰ (ਹੁਣ) ਸਿਵਾਏ ਤਲਵਾਰ ਦੇ ਕੰਮ ਨਹੀਂ ਰਿਹਾ।

*17. ਤੂਈ ਗੁਰਗਿ ਬਾਰਾਂ ਕਸ਼ੀਦਾ ਅਗਰ,*
*ਨਿਹਮ ਨੀਜ਼ ਸ਼ੇਰੇ ਜ਼ਿ ਦਾਮੇ ਬਦਰ।*

ਅਰਥ – ਜੇ ਤੂੰ ਬੜਾ ਚਾਲਾਕ (ਜ਼ਮਾਨਾ ਦੀਦਹ) ਬਘਿਆੜ ਹੈਂ, ਸ਼ੇਰ ਨੂੰ ਫਿਰ ਵੀ ਤੇਰੇ ਜਾਲ ਤੋਂ ਬਾਹਰ ਰਖਾਂਗਾ।

*18. ਅਗਰ ਬਾਜ਼ ਗੁਫਤੋ ਸ਼ਨੀਦਤ ਬਮਾਸਤ,*
*ਨਮਾਯਮ ਤੁਰਾ ਜਾਦ ਹਏ ਪਾਕੋ ਰਾਸਤ।*

ਅਰਥ – ਜੇ ਤੇਰੀ ਫਿਰ ਮੇਰੇ ਨਾਲ ਗਲ ਬਾਤ ਹੋਈ ਤਾਂ ਤੈਨੂੰ ਸਿੱਧਾ ਤੇ ਪਵਿੱਤਰ ਰਾਹ ਦਿਖਲਾਵਾਂਗਾ।

*19. ਬਮੈਦਾ ਦੋ ਲਸਕਰ ਸੱਫਆਰਾ ਸ਼ਵੰਦ,*
*ਜ਼ੂਦੀ ਬਹਮ ਆਸ਼ਕਾਰਾ ਸ਼ਵੰਦ।*

ਅਰਥ – ਮੈਦਾਨ ਵਿਚ ਦੋ ਲਸ਼ਕਰ ਸਫਾ ਬੰਨ੍ਹ ਲੈਣ, ਤੇ ਛੇਤੀਂ ਨਾਲ ਆਪੋ ਵਿਚ (ਆਹਮੋ ਸਾਹਮਣੇ) ਪ੍ਰਗਟ ਹੋ ਜਾਣ।

*20. ਮਿਯਾਨੇ ਦੋ ਮਾਨਦ ਵ ਫਰਸੰਗ ਰਾ,*
*... (ਇਥੋਂ ਸੱਤਰ ਗੁੰਮ ਹੈ)*

ਅਰਥ – ਦੋਹਾਂ ਦੇ ਵਿਚਕਾਰ ਫਾਸਲਾ ਹੋਵੇ ਤ੍ਰੈ ਮੀਲ ਦਾ।

*21. ਅਜ਼ਾਂ ਪਸ ਦਰਾਂ ਅਰਸਾਏ ਕਾਰ ਜ਼ਾਰ,*
*ਮਨ ਆਯਮ ਜੁਰੀਦਾ ਤੂੰ ਬਾ ਦੋ ਸਵਾਰ।*

ਅਰਥ – ਉਸ ਤੋਂ ਪਿਛੋਂ ਉਸ ਲੜਾਈ ਦੇ ਸਮੇਂ ਮੈਂ ਇਕੱਲਾ ਹੋਵਾਂਗਾ, ਤੂੰ ਦੋ ਸਵਾਰਾਂ ਸਮੇਤ ਆਂਵੀ।

*22. ਤੂ ਅਜ਼ ਨਾਜ਼ੋ ਨਿਆਮਤ ਸਮਰ ਖੁਰਦਾਈ,*
*ਜ਼ਿ ਜੰਗੀ ਜਵਾਨਾ ਨ ਬਰ ਖੁਰਦਾਈ।*

ਅਰਥ – ਤੂੰ ਲਾਡਾਂ ਤੇ ਨਿਆਮਤਾਂ ਦੇ ਫਲ ਖਾਧੇ ਹੋਇ ਹਨ, (ਪਰ) ਜੰਗ ਦੇ ਬਹਾਦਰਾਂ ਦੇ ਸਾਹਮਣੇ ਕਦੇ ਆਪ ਨਹੀਂ ਹੋਇਆ।

*23. ਬ ਮੈਦਾਂ ਬਿਆ ਖੁਦ ਬ ਤੇਗੋ ਤਬਰ,*
*ਮਕੁਨ ਖ਼ਲਕੇ ਖ਼ੁਦਾ ਕਿ ਜੋਰੋ ਜਬਰ।*

ਅਰਥ – ਤਲਵਾਰ ਤੇ ਤਬਰ ਨਾਲ ਆਪ ਮੈਦਾਨ ਵਿਚ ਆ, ਖਾਲਕ ਦੀਆਂ ਖਲਕਤਾਂ ਨੂੰ ਹੇਠਾਂ ਉਤੇ (ਤਬਾਹ) ਨਾ ਕਰ।

*(ਲੇਖਕ ਈਸ਼ਰ ਸਿੰਘ 'ਨਾਰਾ'*
*ਪੁਸਤਕ – ਸਫਰਨਾਮਾਂ ਤੇ ਜ਼ਫਰਨਾਮਾਂ, ਵਿਚੋਂ)*

ਦੂਸਰੀ ਪਤਰਕਾ ਦੀਨੇ ਕਾਂਗੜ ਜਾ ਕੇ ਗੁਰੂ ਸਾਹਿਬ ਨੇ ਲਿਖੀ, ਜਿਸ ਨੂੰ ਜਫਰਨਾਮਾ ਕਿਹਾ ਜਾਂਦਾ ਹੈ।

ਸੋ ਆਪ ਇਸ ਮਹੀਨੇ ਵਿਚ ਅਕਾਲਪੁਰਖ ਦੇ ਪੁੱਤਰ

ਜਿਨ੍ਹਾਂ ਦੀ ਜੋਤ ਅਕਾਲਪੁਰਖ ਦੀ ਜੋਤ ਵਿਚੋਂ ਰੂਪਧਾਰੀ ਹੋ ਕੇ ਸੰਸਾਰ ਵਿਚ ਪ੍ਰਗਟੀ, ਅਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਦੀ ਬਾਣੀ ਜਾਪੁ ਸਾਹਿਬ, ਅਕਾਲ ਉਸਤਤਿ, ਤੇਤੀ ਸਵੱਈਏ ਆਦਿ ਦਾ ਪੂਰੀ ਤਰ੍ਹਾਂ ਨਾਲ ਅਧਿਐਨ ਕਰੀਏ। ਉਨ੍ਹਾਂ ਦਾ ਦਰਸਾਇਆ ਹੋਇਆ ਉਪਦੇਸ਼ ਕਿ ਵਾਹਿਗੁਰੂ ਇਕ ਤੋਂ ਅਨੇਕ ਰੂਪ ਹੋ ਕੇ ਸੰਸਾਰ ਵਿਚ ਖੇਲ੍ਹ ਰਿਹਾ ਹੈ, ਉਹ ਆਪੇ ਹੀ ਰਸ ਹੈ, ਆਪੇ ਹੀ ਰਸੀਆ ਹੈ, ਕਿਤੇ ਉਹ ਚੇਤ ਹੈ ਕਿਤੇ ਅਚੇਤ ਹੈ, ਕਿਤੇ ਉਹ ਚਿੰਤਾਂ ਵਿਚ ਆਪੇ ਹੀ ਪ੍ਰਗਟ ਹੋ ਰਿਹਾ ਹੈ, ਕਿਤੇ ਉਹ ਬਾਦਸ਼ਾਹ ਹੈ, ਕਿਤੇ ਉਹ ਭਿਖਾਰੀ ਹੈ, ਸਾਰੇ ਰੂਪਾਂ ਰੰਗਾਂ ਵਿਚ ਉਹ ਆਪ ਹੀ ਖੇਲ੍ਹ ਰਿਹਾ ਹੈ ਜਿਸ ਨੂੰ ਗੁਰੂ ਮਹਾਰਾਜ ਨੇ ਤੂੰ ਹੀ-ਤੂੰ ਹੀ ਕਹਿ ਕੇ ਉਸ ਦੀ ਪਰੀਪੂਰਨਤਾ ਅਤੇ ਉਸ ਦੀ ਹੋਂਦ ਸਾਨੂੰ ਦ੍ਰਿੜ੍ਹ ਕਰਾਈ ਹੈ। ਉਸ ਨੂੰ ਸਮਝੀਏ ਅਤੇ ਭੇਖਾਂ ਭਰਮਾਂ ਤੋਂ ਦੂਰ ਹੋ ਕੇ ਉਸ ਪਰਮ ਜੋਤ ਨਾਲ ਲਿਵ ਲਾ ਕੇ ਆਪਣੀ ਮੈਂ ਨੂੰ ਖੰਡਤ ਕਰੀਏ ਅਤੇ ਇਨ੍ਹਾਂ ਮਹਾਨ ਉਪਦੇਸ਼ਾਂ ਦੇ ਧਾਰਨੀ ਹੋ ਕੇ ਉਸੇ ਜੋਤ ਵਿਚ ਸੰਮਿਲਤ ਹੋ ਕੇ ਖਾਲਸਾ ਪਦ ਦੇ ਅਧਿਕਾਰੀ ਬਣੀਏ।

ਗੁਰੂ ਮਹਾਰਾਜ ਨੇ ਖਾਲਸਾ ਪਦ ਉਸ ਨੂੰ ਕਿਹਾ ਹੈ ਜਿਸ ਦੇ ਅੰਦਰ ਜੋਤ ਜਗ ਰਹੀ ਹੈ; ਉਸ ਨੂੰ ਚਾਹੇ ਸੰਤ ਕਹੋ, ਗੁਰਮੁਖ ਕਹੋ, ਕੋਈ ਫਰਕ ਨਹੀਂ ਹੈ। ਗੁਰੂ ਮਹਾਰਾਜ ਦਾ ਫੁਰਮਾਨ ਹੈ –

*ਜਾਗਤ ਜੋਤਿ ਜਪੈ ਨਿਸ ਬਾਸੁਰ,*
*ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ,*
*ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ।।*
*ਤੀਰਥ ਦਾਨ ਦਇਆ ਤਪ ਸੰਜਮ,*
*ਏਕ ਬਿਨਾ ਨਹਿ ਏਕ ਪਛਾਨੈ।।*
*ਪੂਰਨ ਜੋਤ ਜਗੈ ਘਟ ਮੈ,*
*ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ।।*

ਜਿਸ ਲੇਖ ਨੂੰ ਤੁਸੀਂ ਪੜ੍ਹ ਰਹੇ ਹੋ ਇਸ ਨੂੰ ਵਿਚਾਰੋ। ਗੁਰੂ ਮਹਾਰਾਜ ਨੇ ਭਰਮ ਤੇ ਭੇਖ 'ਚੋਂ ਸਾਨੂੰ ਕੱਢ ਕੇ ਇਕ ਸਰਬ ਸਾਂਝ ਵਾਲਾ ਆਦਰਸ਼ ਬਖਸ਼ਿਆ ਹੈ ਜਿਸ ਦੇ ਅੱਗੇ ਕੋਈ ਭੂਗੋਲਿਕ ਹੱਦ ਨਹੀਂ ਹੈ। ਸਰਬ ਸ੍ਰਿਸ਼ਟੀ, ਚਾਹੇ ਕਿਸੇ ਰੂਪ ਵਿਚ ਹੈ ਉਸਨੂੰ ਆਪਣਾ ਆਪ ਹੀ ਸਮਝਦਾ ਹੈ। ਇਸ ਵਿਚ ਕੋਈ ਹਦ ਬੰਨਾ ਨਹੀਂ ਹੈ ਇਕ ਉਚੇਰਾ ਆਦਰਸ਼ ਹੈ ਜੋ ਸੰਸਾਰ ਨੂੰ ਸਾਰੇ ਸੁਖ ਦੇਣ ਦੀ ਸਮਰਥਾ ਰਖਦਾ ਹੈ। ਥੋੜ੍ਹਾ ਉਚਾ ਉਠੋ, ਹਉਮੈ ਦੀਆਂ ਪਾਈਆਂ ਕੰਧਾਂ ਨੂੰ ਤੋੜਨ ਦਾ ਯਤਨ ਕਰੋ। ਪੰਜ ਪਿਆਰਿਆਂ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ, ਉਸ ਨਾਮ ਦੇ ਜਾਪ ਨਾਲ ਉਸ ਵਿਸ਼ਾਲ ਨਾਮ ਦੀ ਸੋਝੀ ਆਉਂਦੀ ਹੈ। ਆਪਣੇ ਅੰਦਰਲੇ ਹਨ੍ਹੇਰੇ ਮਿਟਾ ਕੇ ਉਚੇ ਆਦਰਸ਼ ਦੀ ਤਾਂਘ ਕਰੋ, ਗੁਰੂ ਦਸ਼ਮੇਸ਼ ਪਿਤਾ ਜੀ ਕਿਤੇ ਨਹੀਂ ਗਏ। ਉਨ੍ਹਾਂ ਦਾ ਫੁਰਮਾਨ ਹੈ –

*ਪੰਥ ਖਾਲਸਾ ਖੇਤੀ ਮੇਰੀ ਕਰਹੁ ਸੰਭਾਲ ਮਹਿ ਤਿਸ ਕੇਰੀ॥*

ਨਾਲ ਇਹ ਵੀ ਆਦੇਸ਼ ਆਉਂਦਾ ਹੈ –

*ਖ਼ਾਲਸਾ ਅਕਾਲ ਪੁਰਖ ਕੀ ਫੌਜ॥*
*ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ।।*
*ਜਬ ਲਗ ਖ਼ਾਲਸਾ ਰਹੇ ਨਿਆਰਾ।।*
*ਤਬ ਲਗ ਤੇਜ ਦੀਉ ਮੈਂ ਸਾਰਾ।।*
*ਜਬ ਇਹ ਗਹੈ ਬਿਪਰਨ ਕੀ ਰੀਤ॥*
*ਮੈਂ ਨ ਕਰੋਂ ਇਨ ਕੀ ਪ੍ਰਤੀਤ।।* **ਸਰਬ ਲੋਹ ਗ੍ਰੰਥ 'ਚੋਂ**

ਨਿਆਰੇ ਭੇਖ ਰਾਹੀਂ ਨਹੀਂ, ਨਿਆਰੇ ਚਰਿੱਤਰ ਰਾਹੀਂ ਕਿਹਾ ਹੈ ਜਿਵੇਂ ਕਿ –

*ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ॥*
*ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ॥*
*ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ॥*
*ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ॥*
*ਪੰਨਾ – 785*

ਗੁਰੂ ਨਾਨਕ ਪਾਤਸ਼ਾਹ ਨੂੰ ਜੇ ਜਨੇਊ ਪਹਿਨਾਉਣ ਲੱਗੇ ਤਾਂ ਆਪ ਨੇ ਸੱਚ ਦੇ ਜਨੇਊ ਦੀ ਸੋਝੀ ਦਿਤੀ, ਸੱਚੇ ਤਿਲਕ ਬਾਰੇ ਦੱਸਿਆ। ਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਜਿਸ ਦੇ ਮੱਥੇ ਤੇ ਨਾਮ ਦਾ ਤਿਲਕ ਲੱਗਿਆ ਹੋਇਆ ਹੈ ਉਸ ਦੀ ਜੈ ਜੈਕਾਰ ਹੁੰਦੀ ਹੈ ਜਿਵੇਂ ਕਿ ਫੁਰਮਾਨ ਹੈ –

*ਧੰਨਿ ਧੰਨਿ ਕਹੈ ਸਭੁ ਕੋਇ॥*
*ਮੁਖ ਊਜਲ ਹਰਿ ਦਰਗਹ ਸੋਇ॥* *ਪੰਨਾ – 283*

ਇਹ ਵਾਪਾਰ ਕਰਨ ਦੀ ਸੋਝੀ ਦਿਤੀ।

ਗੁਰਬਾਣੀ ਵਿਚ ਮਹਾਨ ਗਿਆਨ ਹੈ ਜਿਸ ਤੋਂ ਉਪਰ ਹੋਰ ਕਿਸੇ ਗਿਆਨ ਦੀ ਗੁਜਾਇੰਸ਼ ਨਹੀਂ ਹੈ। ਇਹ ਜੀਵ ਨੂੰ ਚੁੱਕ ਕੇ ਉਥੇ ਪਹੁੰਚਾ ਦਿੰਦੀ ਹੈ ਜਿਸ ਘਰ ਵਿਚੋਂ ਇਹ ਆਪ ਆਉਂਦੀ ਹੈ। ਇਸ ਸਿਧਾਂਤ ਨੂੰ ਵੀ ਇਕ ਕੌਤਕ ਰਾਹੀਂ ਆਪ ਨੇ ਸਮਝਾਇਆ।

ਦੀਵਾਨ ਲੱਗਿਆ ਹੋਇਆ ਹੈ ਇਕ ਅਜੀਬ ਵਸਤਰਾਂ ਵਾਲਾ ਸਾਧੂ ਆਪ ਪਾਸ ਆਇਆ ਅਤੇ ਪੰਜ ਫੰਘ ਆਪ ਦੀ ਭੇਟ ਕੀਤੇ। ਉਹ ਆਦੇਸ਼-ਆਦੇਸ਼, ਨਾਰਾਇਣ-ਨਾਰਾਇਣ ਕਹਿੰਦਾ ਹੋਇਆ ਇਕ ਦਮ ਗੁੰਮ ਹੋ ਗਿਆ।

ਗੁਰਸਿੱਖਾਂ ਦੇ ਪੁਛਣ ਤੇ ਗੁਰੂ ਮਹਾਰਾਜ ਨੇ ਫੁਰਮਾਇਆ ਕਿ ਇਹ ਮਹਾਂਰਿਸ਼ੀ ਨਾਰਦ ਸੀ ਜਿਸ ਨੂੰ ਇਹ ਸਮਰਥਾ ਹੈ ਕਿ ਜਿਸ ਖੰਡ, ਬ੍ਰਹਿਮੰਡ ਵਿਚ ਵੀ ਜਾਣਾ ਚਾਹੇ, ਛਿਨ ਵਿਚ ਪਹੁੰਚ ਜਾਂਦਾ ਹੈ। ਉਸ ਨੇ ਇਹ ਪੰਜ ਫੰਘ ਸਾਡੀ ਭੇਟਾ ਕੀਤੇ ਹਨ ਜਿਨ੍ਹਾਂ ਵਿਚ ਇਹ ਤਾਸੀਰ ਹੈ ਕਿ ਜੇ ਇਸ ਨਾਲ ਕੋਈ ਚੀਜ਼ ਬੰਨ੍ਹ ਦੇਵੋ, ਇਹ ਉਸ ਨੂੰ ਉਥੇ ਹੀ ਲੈ ਜਾਂਦੇ ਹਨ, ਜਿਥੋਂ ਇਹ ਆਏ ਹਨ। ਇਹ ਅਨਲ ਪੰਖੀ ਦੇ ਫੰਘ ਹਨ ਜੋ ਸਦਾ ਹੀ space (ਉਚੇ ਆਸਮਾਨ) ਵਿਚ ਰਹਿੰਦਾ ਹੈ, ਉਥੇ ਹੀ ਰਹਿੰਦਾ ਹੈ ਅਤੇ ਉਥੇ ਹੀ ਬੱਚੇ ਦਿੰਦਾ ਹੈ। ਕੁਦਰਤ ਦੀ ਨੇਤ ਹੈ ਕਿ ਹੋਰਾਂ ਪੰਛੀਆਂ ਵਾਂਗੂੰ ਚੋਗੇ ਚੁਗਣ ਦੀ ਇਸ ਨੂੰ ਲੋੜ ਨਹੀਂ। ਗੁਰੂ ਮਹਾਰਾਜ ਨੇ ਕਿਹਾ ਕਿ ਦੀਵਾਨ ਦੀ ਸਮਾਪਤੀ ਤੋਂ ਬਾਅਦ ਇਨ੍ਹਾਂ ਦੀ ਤਾਸੀਰ ਤੁਹਾਨੂੰ ਦਸਾਂਗੇ। ਜਾਓ,

ਸਿਗਲੀਗਰ ਤੋਂ ਇਹ ਫੰਘ ਬਾਣਾਂ ਨਾਲ ਜੁੜਵਾ ਕੇ ਲਿਆਓ।

ਗੁਰੂ ਮਹਾਰਾਜ ਨੇ ਕਿਹਾ ਕਿ ਅਸੀਂ ਬਾਣ ਚਲਾਵਾਂਗੇ, ਤੁਸੀਂ ਸਾਰੇ ਪ੍ਰੇਮੀ ਇਨ੍ਹਾਂ ਨੂੰ ਲੱਭ ਕੇ ਲਿਆਉਣਾ।

ਸਾਰੀ ਸੰਗਤ ਦੇ ਸਾਮ੍ਹਣੇ ਬਾਣ ਛੱਡਿਆ ਗਿਆ, ਹੌਲੀ-ਹੌਲੀ ਉਹ ਬਾਣ ਦਿਸਣ ਤੋਂ ਬੰਦ ਹੋ ਗਿਆ ਪਰ ਕਿਤੇ ਗਿਰਦਾ ਨਜ਼ਰ ਨਾ ਆਇਆ। ਗੁਰੂ ਮਹਾਰਾਜ ਨੇ ਇਸੇ ਤਰ੍ਹਾਂ ਪੰਜ ਬਾਣ ਛੱਡੇ, ਸੰਗਤ ਨੇ ਬਹੁਤ ਦੂਰ-ਦੂਰ ਤੱਕ ਭਾਲੇ ਪਰ ਬਾਣਾਂ ਦਾ ਪਤਾ ਨਾ ਲੱਗਿਆ ਕਿ ਕਿਥੇ ਅਲੋਪ ਹੋ ਗਏ।

ਗੁਰੂ ਮਹਾਰਾਜ ਨੇ ਕਿਹਾ ਇਨ੍ਹਾਂ ਫੰਘਾਂ ਦੀ ਤਾਸੀਰ ਹੈ ਇਹ ਧਰਤੀ ਤੇ ਨਹੀਂ ਗਿਰੇ, ਕਿੱਡੇ ਭਾਰੇ ਬਾਣਾਂ ਨੂੰ ਜਿਥੇ ਇਹ ਪੰਛੀ ਰਹਿੰਦਾ ਹੈ, ਉਥੇ ਹੀ ਲੈ ਗਏ। ਇਹੀ ਤਾਸੀਰ ਬਾਣੀ ਵਿਚ ਹੈ, ਇਹ ਪ੍ਰਭੂ ਲੋਕ ਤੋਂ ਪ੍ਰਗਟ ਹੋਈ ਹੈ, ਗੁਰੂਆਂ ਦੇ ਹਿਰਦਿਆਂ ਵਿਚੋਂ ਅੱਖਰਾਂ ਦੇ ਰੂਪ ਵਿਚ ਸਾਰੇ ਸੰਸਾਰ ਤਕ ਪਹੁੰਚੀ ਹੈ -

***ਜੈਸੀ ਮੈ ਆਵੈ ਖਸਮ ਕੀ ਬਾਣੀ***
***ਤੈਸੜਾ ਕਰੀ ਗਿਆਨੁ ਵੇ ਲਾਲੋ॥ ਪੰਨਾ - 722***

ਇਸ ਬਾਣੀ ਨਾਲ ਜਿਸ ਦਾ ਮਨ ਲਗ ਜਾਵੇਗਾ ਉਸ ਅੰਦਰ ਨਾਮ ਸ਼ਕਤੀ ਪ੍ਰਗਟ ਹੋ ਜਾਵੇਗੀ -

***ਇਹ ਬਾਣੀ ਜੋ ਜੀਅਹੁ ਜਾਣੈ***
***ਤਿਸੁ ਅੰਤਰਿ ਰਵੈ ਹਰਿ ਨਾਮਾ॥ ਪੰਨਾ - 797***

ਇਸ ਬਾਣੀ ਨੂੰ ਹਿਰਦੇ ਵਿਚ ਵਸਾਓ। ਇਹ ਅੱਖਰ ਨਹੀਂ ਹਨ, ਇਹ ਇਕ ਸ਼ਕਤੀ ਹੈ, ਐਨਰਜੀ ਹੈ ਜੋ ਇਸ ਜੀਵ, ਜਿਸ ਦਾ ਵਾਸਾ ਪੰਜ ਤੱਤਾਂ ਵਾਲੇ ਸਰੀਰ ਵਿਚ ਹੈ, ਉਸ ਨੂੰ ਜਿਉਂਦੇ ਜੀਅ ਚੁਕ ਕੇ ਦਸਵੇਂ ਦੁਆਰ ਵਿਚ ਲੈ ਜਾਂਦੀ ਹੈ ਅਤੇ ਪ੍ਰਮੇਸ਼ਰ ਨਾਲ ਮਿਲਾ ਦਿੰਦੀ ਹੈ। ਸਰੀਰਧਾਰੀ ਗੁਰੂ ਦੀ ਕਦੇ ਹੋਂਦ ਹੈ, ਕਦੇ ਅਣਹੋਂਦ ਹੈ ਪਰ ਇਹ ਗੁਰੂ ਸ਼ਬਦ ਰੂਪ ਹੁੰਦਾ ਹੈ। ਸ਼ਬਦ ਵਿਚੋਂ ਪ੍ਰਗਟ ਹੋ ਕੇ ਸ਼ਬਦ ਵਿਚ ਲੀਨ ਹੋ ਜਾਂਦਾ ਹੈ। ਜਿਵੇਂ ਸਮੁੰਦਰ ਵਿਚੋਂ ਲਹਿਰਾਂ ਪੈਦਾ ਹੋ ਕੇ ਸਮੁੰਦਰ ਵਿਚ ਹੀ ਸਮਾਅ ਜਾਂਦੀਆਂ ਹਨ, ਇਸੇ ਤਰ੍ਹਾਂ ਗੁਰੂ ਜੋਤੀ ਅਕਾਲ ਪੁਰਖ ਦੇ ਨਿਰਗੁਣ ਸਰੂਪ ਵਿਚੋਂ ਪ੍ਰਗਟ ਹੋ ਕੇ ਉਸ ਵਿਚ ਲੀਨ ਹੋ ਜਾਂਦੀ ਹੈ। ਉਸ ਦੇ ਰਾਹੀਂ ਉਚਾਰੀ ਬਾਣੀ ਗੁਰਮੁਖ ਆਪਣੇ ਜੀਵਨ ਵਿਚ ਅਪਣਾਉਂਦੇ ਹਨ, ਆਪ ਵੀ ਤਰਦੇ ਹਨ ਅਤੇ ਲੱਖਾਂ ਜੀਵਾਂ ਨੂੰ ਤਾਰਦੇ ਹਨ। ਫੁਰਮਾਨ ਹੈ-

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 306***

ਆਪ ਦਾ ਗੁਰਪੁਰਬ ਮਨਾਉਣਾ ਤਾਂ ਹੀ ਸਕਾਰਥ ਹੋ ਸਕਦਾ ਹੈ ਜੇ ਤੁਸੀਂ ਉਨ੍ਹਾਂ ਦੇ ਨਿਰਾਲੇ ਕੌਤਕਾਂ ਰਾਹੀਂ ਦਿੱਤੀ ਸਿਖਿਆ ਨੂੰ ਆਪਣੇ ਜੀਵਨ ਵਿਚ ਧਾਰਨ ਕਰੋਗੇ, ਫੇਰ ਸਾਡਾ ਆਉਣਾ ਤੇ ਜਾਣਾ ਦੋਨੋਂ ਹੀ ਸਫਲ ਹੋ ਸਕਦੇ ਹਨ। ਅੰਤਮ ਬੇਨਤੀ ਹੈ ਕਿ ਆਪ ਇਨ੍ਹਾਂ ਸਾਖੀਆਂ ਦੇ ਡੂੰਘੇ ਸਿਧਾਂਤਾਂ ਵਿਚ ਗੋਤਾ ਲਾਉਣ ਦਾ ਯਤਨ ਕਰੋ ਅਤੇ ਆਪਣੇ ਅੰਦਰੋਂ ਅੰਮ੍ਰਿਤ ਪ੍ਰਗਟ ਕਰਕੇ ਉਸ ਸਚਾਈ ਨੂੰ ਜਾਣੋ ਜਿਸ ਬਾਰੇ ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥***
***ਪੰਨਾ - 310***

ਆਤਮਾ ਦਾ ਹੀ ਪਸਾਰਾ ਸਾਰੇ ਸੰਸਾਰ ਵਿਚ ਹੈ। ਇਕੋ ਵਾਹਿਗੁਰੂ ਅਨੇਕ ਰੂਪ ਧਾਰ ਕੇ ਆਪਣੀ ਮਹਿਮਾ ਵਿਚ ਆਪ ਸਥਿਤ ਹੈ। ਅਸੀਂ ਹਉਮੈ ਧਾਰਨ ਕਰਕੇ ਵੱਖਰੇ-ਵੱਖਰੇ ਹੋ ਜਾਂਦੇ ਹਾਂ, ਹਉਮੈ ਦਾ ਇਲਾਜ ਕੇਵਲ ਨਾਮ ਹੈ, ਅੰਮ੍ਰਿਤ ਹੈ। ਇਸ ਅੰਮ੍ਰਿਤ ਨੂੰ ਪ੍ਰਾਪਤ ਕਰਨ ਵਾਸਤੇ ਗੁਰੂ ਘਰ ਦੀ ਮਰਿਆਦਾ ਅਨੁਸਾਰ ਪੰਜ ਪਿਆਰਿਆਂ ਰਾਹੀਂ ਮੰਤਰਿਆ ਹੋਇਆ ਮਹਾਨ ਸ਼ਕਤੀਸ਼ਾਲ ਜਲ, ਜਿਸਨੂੰ ਅਸੀਂ ਪਾਹੁਲ ਕਹਿੰਦੇ ਹਾਂ, ਪ੍ਰਾਪਤ ਹੁੰਦਾ ਹੈ। ਸੰਸਾਰ ਵਿਚ ਰਹਿੰਦਿਆਂ ਅਸੀਂ ਭਰਮਾਂ ਭੇਖਾਂ ਦੇ ਸ਼ਿਕਾਰ ਹੋ ਜਾਂਦੇ ਹਾਂ ਅਤੇ ਭੇਖ ਨੂੰ ਮੰਨ ਕੇ ਨਾਮ ਦੀ ਕਮਾਈ ਨਹੀਂ ਕਰਦੇ ਅਤੇ ਨਾ ਹੀ ਨਾਮੀ ਜੀਵਨ ਨੂੰ ਅਪਣਾਉਂਦੇ ਹਾਂ, ਖਾਸ ਕਿਸਮ ਦੇ ਭੇਖ ਬਣਾ ਕੇ, ਖਾਸ ਕਿਸਮ ਦੇ ਵਸਤਰ ਰੰਗਾ ਕੇ ਸਭ ਕੰਮ ਹੋ ਗਿਆ ਸਮਝਦੇ ਹਾਂ ਪਰ ਪਿਆਰਿਓ! ਭਰਮ ਭੇਖ ਕੁਝ ਨਹੀਂ ਹੁੰਦਾ, ਇਸ ਵਿਚੋਂ ਕੁਝ ਨਿਕਲਣਾ ਨਹੀਂ, ਅਸਲੀ ਚੀਜ਼ ਤਾਂ ਨਾਮ ਦੀ ਕਮਾਈ ਹੈ। ਜਿਵੇਂ ਕਿ ਫੁਰਮਾਨ ਹੈ -

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ ਮਹਿ ਤੋਲਿ॥***
***ਲਾਦਿ ਖੇਪ ਸੰਤਹ ਸੰਗਿ ਚਾਲੁ॥***
***ਅਵਰ ਤਿਆਗਿ ਬਿਖਿਆ ਜੰਜਾਲ॥***
***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥***
***ਇਹੁ ਵਾਪਾਰੁ ਵਿਰਲਾ ਵਾਪਾਰੈ॥***
***ਨਾਨਕ ਤਾ ਕੈ ਸਦ ਬਲਿਹਾਰੈ॥ ਪੰਨਾ - 283***

ਇਹ ਖੇਪ ਲੱਦ ਕੇ ਸੰਤਾਂ ਨਾਲ ਚਲ, ਇਹ ਵਿਹੁ ਦੇ ਜੰਜਾਲ ਛੱਡ ਦੇ। ਅਨੰਤ ਕਾਲ ਤੋਂ ਤੇਰੀ ਜੀਵ ਆਤਮਾ ਕਦੇ ਕੋਈ ਸਰੀਰ ਧਾਰਨ ਕਰਦੀ ਆ ਰਹੀ ਹੈ ਕਦੇ ਕੋਈ। ਆਪਣੇ ਆਪ ਦੀ ਸੋਝੀ ਕਰ -

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥***
***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥***
***ਪੰਨਾ - 999***

ਸੋ ਇਸ ਤਰ੍ਹਾਂ ਅਜਿਹੇ ਗੁਰਪੁਰਬ ਜ਼ਿੰਦਗੀ ਦੇ ਲੇਖੇ ਪੱਤੇ ਵਾਚ ਕੇ ਘਾਟੇ ਵਾਧੇ ਜਾਂਚਣ ਲਈ ਹੁੰਦੇ ਹਨ। ਘਾਟਿਆਂ ਦੇ ਵਪਾਰ ਵਿਚ ਨਾ ਪਓ, ਜੇ ਵਪਾਰ ਕਰਨਾ ਹੈ ਤਾਂ ਨਾਮ ਦਾ ਵਪਾਰ ਕਰੋ, ਐਸਾ ਵਪਾਰੀ ਦਰਗਾਹ ਵਿਚ ਮਾਣ ਪਾਉਂਦਾ

(ਬਾਕੀ ਪੰਨਾ 37 ਤੇ)

# ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ

*ਗਿਆਨੀ ਮੇਹਰ ਸਿੰਘ ਜੀ*

## ਲੋਹ ਟੋਪ ਤੇ ਸਿੱਖ

ਮੋਟਰ ਸਾਈਕਲ ਦੀ ਸਵਾਰੀ ਤੋਂ ਆਮ ਤੌਰ ਪਰ ਗਿਰਨ ਵਾਲਾ ਸਿਰ ਭਾਰ ਗਿਰ ਕੇ ਸੜਕ ਪਰ ਵਜਦਾ ਤੇ ਫਿਰ ਸਿਰ ਦੀ ਚੋਟ ਕਰਕੇ ਗੁਜ਼ਰ ਜਾਂਦਾ ਸੀ। ਇਹ ਕਾਨੂੰਨ ਅੱਜ ਕਲ੍ਹ ਭਾਰਤ ਵਿਚ ਵੀ ਚਾਲੂ ਹੈ ਭਾਵੇਂ ਇਸ ਦੀ ਵਰਤੋਂ ਸਖਤੀ ਨਾਲ ਨਹੀਂ ਹੋ ਰਹੀ ਪਰ ਕਾਨੂੰਨ ਆਖਰ ਕਾਨੂੰਨ ਹੈ। ਇਹੀ ਬਚਾਉ ਦਾ ਸਾਧਨ ਵੀ ਹੈ। ਬਰਤਾਨੀਆ ਦੀ ਪਾਰਲੀਮੈਂਟ ਨੇ 1973 ਵਿਚ ਇਕ ਕਾਨੂੰਨ ਪਾਸ ਕਰਕੇ ਮੋਟਰ ਸਾਈਕਲ ਸਵਾਰ ਲਈ ਲੋਹ ਟੋਪ ਪਹਿਨਣਾ ਲਾਜ਼ਮੀ ਇਕਰਾਰ ਦਿਤਾ ਤੇ ਵਿਰੋਧਤਾ ਕਰਨ ਪਰ ਕਰੜੀ ਸਜ਼ਾ ਤਜਵੀਜ਼ ਕੀਤੀ। ਇਸ ਤੋਂ ਪਹਿਲਾਂ 1939 ਦੇ ਸੰਸਾਰ ਯੁੱਧ ਸਮੇਂ ਵੀ ਬਰਤਾਨਵੀ ਗੈਸਮਾਸਕ ਤੇ ਲੋਹ ਟੋਪ ਪਾਉਣ ਲਈ ਫੌਜਾਂ ਲਈ ਜ਼ਰੂਰੀ ਕਰਾਰ ਦਿਤਾ ਸੀ। ਕਈ ਵੱਡੇ ਸਿੱਖ ਆਗੂਆਂ ਨੇ ਟੋਪ ਪਾ ਕੇ ਫੋਟੋ ਲੁਹਾਏ ਸਨ। ਸਿਖ ਫੌਜੀਆਂ ਨੇ ਕਿਸੇ ਦੀ ਵੀ ਕੋਈ ਰਾਏ ਅਤੇ ਫੋਟੋ ਪਹਿਨ ਕੇ ਦਿਤੇ ਸੰਦੇਸ਼ ਦੀ ਕੋਈ ਪ੍ਰਵਾਹ ਨਹੀਂ ਕੀਤੀ ਸੀ। ਆਖ਼ਰ ਭਾਰਤ ਦੇ ਫੌਜੀਆਂ ਅੰਦਰ ਸਿੱਖਾਂ ਨੂੰ ਇਸ ਟੋਪ ਤੋਂ ਮੁਕਤ ਇਕਰਾਰ ਦਿਤਾ ਸੀ।

ਪਰ ਜਦੋਂ ਸੰਤ ਮਹਾਰਾਜ 1974 ਵਿਚ ਗੁਰਦੁਆਰਾ ਸਾਊਥਹਾਲ ਸਨ ਤਦ ਇਹੀ ਗੱਲ ਉਨ੍ਹਾਂ ਦੇ ਨੋਟਿਸ ਵਿਚ ਵੀ ਲਿਆਂਦੀ ਗਈ। ਮਹਾਂਪੁਰਖਾਂ ਨੇ ਕਿਹਾ ਸੀ "ਸਿਖੀ ਅੰਦਰ ਦਸਤਾਰ ਦੀ ਆਪਣੀ ਮਹਾਨਤਾ ਹੈ। ਸਿਖ ਦਸਤਾਰ ਦੇ ਲਥ ਜਾਣ ਨੂੰ ਪਤ ਲਹਿ ਜਾਣਾ ਹੀ ਗਿਣਦਾ ਹੈ ਤੇ ਜੋ ਪਤ ਲਥੀ ਤੋਂ ਜੀਉਂਦਾ ਹੈ ਉਸ ਦਾ ਜੀਵਨ ਹੀ ਬੇ-ਅਰਥ ਹੈ। ਸਿੱਖ ਨੇ ਉਸ ਸਮੇਂ ਵੀ ਦਸਤਾਰ ਨਹੀਂ ਲਾਹੀ ਤੇ ਗੁੰਮ ਨਹੀਂ ਕੀਤੀ ਜਦੋਂ ਉਸ ਦੇ ਸਿਰ ਦੀ ਕੀਮਤ 80 ਰੁਪਏ ਪੈਂਦੀ ਸੀ। ਹੁਣ ਅੱਜ ਕਲ੍ਹ ਇਕ ਲੀਰ ਜੇਹੀ ਦੇ ਚਾਰ ਕਿਨਾਰੇ ਤਣੀਆਂ ਬਣਾ ਕੇ ਬੰਨ੍ਹੇ ਜਾਂਦੇ ਹਨ ਤਾਂ ਉਹ ਦਸਤਾਰ ਨਹੀਂ ਹੈ।

ਇਹ ਠੀਕ ਹੈ ਕਿ ਹੋਰ ਕੌਮਾਂ ਵੀ ਭਾਰਤ ਵਿਚ ਪਗੜੀ ਰਖਦੀਆਂ ਹਨ। ਪਰ ਉਹ ਉਸ ਦੀ ਮਹਾਨਤਾ ਤੇ ਗੌਰਵ ਨੂੰ ਘਟ ਹੀ ਜਾਣਦੇ ਹਨ। ਉਸ ਸਮੇਂ ਜਦੋਂ ਕਿ ਰਾਜ ਦਰਬਾਰ ਤੋਂ ਆਗਿਆ ਲੈ ਕੇ ਕੋਈ ਸਰਦਾਰ ਅਖਵਾ ਸਕਦਾ ਤੇ ਦਸਤਾਰ ਸਜਾ ਸਕਦਾ ਸੀ। ਕਲਗੀਧਰ ਮਹਾਰਾਜ ਨੇ ਹਰ ਸਿੰਘ ਨੂੰ, ਸਰਦਾਰ ਨੂੰ ਦਸਤਾਰ ਸਹਿਤ ਸਾਬਤ ਸੂਰਤ ਹੋਣ ਪਿਛੋਂ ਸਿੰਘ ਹੋਣ ਦਾ ਹੱਕਦਾਰ ਬਣਾਇਆ ਸੀ।

ਸਿੰਘ ਦੀ ਦਸਤਾਰ ਸਿਰ ਦੀ ਰਖਸ਼ਾ ਕਰਨ ਨੂੰ ਹਰ ਤਰ੍ਹਾਂ ਸਮਰਥ ਹੈ। ਸੋ ਆਖਰ ਨੂੰ ਬਰਤਾਨਵੀ ਸਰਕਾਰ ਝੁਕ ਗਈ ਤੇ ਸਿਖ ਸਫਲ ਹੋ ਗਏ। ਸੰਤ ਜੀ ਮਹਾਰਾਜ ਨੇ ਫੁਰਮਾਇਆ ਸੀ।

"ਅਸੀਂ ਪੰਜਾਬ ਤੋਂ ਬਾਹਰ ਗੁਰੂ ਗੋਬਿੰਦ ਸਿੰਘ ਜੀ ਦੇ ਪੈਗੰਬਰ ਹਾਂ। ਸਾਡੀ ਕਰਣੀ, ਕਰਤੂਤ ਕਿਰਿਆ ਤੇ ਰਹਿਣ ਸਹਿਣ ਤੋਂ ਕਿਸੇ ਨੇ ਸਾਡੀ ਤੇ ਸਾਡੇ ਗੁਰਦੇਵ ਤੇ ਕੌਮ ਬਾਰੇ ਕੋਈ ਰਾਏ ਕਾਇਮ ਕਰਨੀ ਹੈ। ਸੋ ਫੈਸਲਾ ਕਰੋ ਕਿ ਘਰੋਂ ਬਾਹਰ ਆਉਣ ਸਮੇਂ ਕੰਘਾ ਕਰਕੇ ਦਸਤਾਰ ਪੋਚ ਕੇ ਸਫਾਈ ਨਾਲ ਬੰਨ੍ਹੋ। ਇਹੀ ਸਿਖੀ ਮਰਿਆਦਾ ਹੈ। ਇਹੀ ਗੁਰੂ ਕੀ ਆਗਿਆ ਭੀ ਹੈ।"

## ਪ੍ਰੀਖਿਆ ਦਾ ਪਰਚਾ ਪੈ ਗਿਆ

ਸਰਦਾਰ ਚਰਨਜੀਤ ਸਿੰਘ ਜੀ ਕੋਕਾ ਕੋਲਾ ਵਾਲਿਆਂ ਨੇ ਸੰਤ ਜੀ ਮਹਾਰਾਜ ਨੂੰ ਕਿਹਾ ਸੀ ਕਿ ਇੰਗਲੈਂਡ ਅੰਦਰ ਹਰ ਮਨੁੱਖ ਹੀ ਮਾਇਆ ਅੰਦਰ ਲਪੇਟਿਆ ਜਾਂਦਾ ਹੈ ਤੇ ਫਿਰ ਉਹ ਉਸ ਤੋਂ ਮੁਕਤ ਨਹੀਂ ਹੋ ਸਕਦਾ। ਵਲੈਤ ਦੇ ਗੁਰਦਵਾਰਾ ਪ੍ਰਬੰਧਕ ਤੇ ਆਮ ਸਿਖ ਸੰਗਤਾਂ ਇਹੀ ਸਮਝਦੀਆਂ ਹਨ ਕਿ ਇਥੇ ਹਰ ਕੋਈ ਧਰਮ ਕੀਰਤਨ ਤੇ ਫਿਰ ਪ੍ਰਚਾਰ ਦੇ ਬਹਾਨੇ ਮਾਇਆ ਪ੍ਰਾਪਤੀ ਹੀ ਲਕਸ਼ ਬਣਾ ਕੇ ਪੁਜਦਾ ਹੈ। ਕੋਈ ਵੀ ਮਨੁੱਖ ਉਸ ਤੋਂ ਬਰੀ ਨਹੀਂ ਹੋ ਸਕਦਾ। ਪਰ ਮਹਾਂਪੁਰਖਾਂ ਨੇ ਇਹ ਨਿਯਮ ਜੀਵਨ ਪ੍ਰਯੰਤ ਨਿਭਾਇਆ ਕਿ ਉਹ ਕਿਸੇ ਗੁਰੂ ਅਸਥਾਨ ਤੋਂ ਕੋਈ ਮਾਇਆ ਨਹੀਂ ਸਨ ਲੈਂਦੇ। ਹੁਣ ਇੰਗਲੈਂਡ ਦੀ ਸਭ ਤੋਂ ਮਾਲਦਾਰ ਸਭਾ ਦੀ ਕਹਾਣੀ ਸੁਣੋ -

ਸਾਊਥਹਾਲ ਦੀਵਾਨਾਂ ਦੀ ਸਮਾਪਤੀ ਪਰ ਗੁ: ਕਮੇਟੀ ਨੇ ਹਿਸਾਬ ਲਾਇਆ ਕਿ ਸੰਤ ਮਹਾਰਾਜ ਦੇ ਦੀਵਾਨਾਂ ਸਮੇਂ ਉਨ੍ਹਾਂ ਨੂੰ ਘਟੋ ਘੱਟ ਤੀਹ ਹਜ਼ਾਰ ਪੌਂਡਾਂ ਦੀ ਆਮਦਨ ਹੋਈ ਹੈ ਤੇ ਖਰਚ ਕੋਈ ਵੀ ਨਹੀਂ ਕਿਉਂਕਿ ਸੰਤ ਮਹਾਰਾਜ ਦੀ ਰਿਹਾਇਸ਼ ਵਾਲੀ ਜਗ੍ਹਾ ਹੋਰ ਪ੍ਰੇਮੀ ਖਰਚ ਕਰਦੇ ਸਨ। ਸੋ ਕਮੇਟੀ ਦੀ ਬਹੁ ਸੰਮਤੀ ਇਸ ਹੱਕ ਵਿਚ ਸੀ ਕਿ ਸੰਤ ਮਹਾਰਾਜ ਨੂੰ ਵੱਧ ਤੋਂ ਵੱਧ ਮਾਇਆ ਭੇਟ ਕਰਨੀ ਚਾਹੀਦੀ ਹੈ। ਸੋ ਸਰਦਾਰ ਤਾਰਾ ਸਿੰਘ ਪ੍ਰਧਾਨ, ਕੈਪਟਨ ਰਤਨ ਸਿੰਘ ਜੀ ਜਨਰਲ ਸਕੱਤਰ, ਅਮਰ ਸਿੰਘ ਜੀ ਥਿੰਦ, ਗਿ: ਗੁਰਦੀਪ ਸਿੰਘ ਹੈਡ ਗ੍ਰੰਥੀ ਦਰਬਾਰ ਸਾਹਿਬ, ਗਿ: ਅਮੋਲਕ ਸਿੰਘ, ਸੁਰਜੀਤ ਸਿੰਘ ਜੌਹਲ ਆਦਿ ਮਿਲ ਕੇ ਸੰਤ ਮਹਾਰਾਜ ਪਾਸ ਪੁੱਜੇ। ਇਕ ਦੁਸ਼ਾਲਾ ਤੇ ਹੋਰ ਸਾਮਗਰੀ ਅਤੇ ਬਹੁਤ ਸਾਰੇ ਪੌਂਡ ਲੈ ਕੇ ਸੰਤ ਮਹਾਰਾਜ ਪਾਸ ਆਏ। ਸੰਤ ਮਹਾਰਾਜ ਨੇ ਪ੍ਰੇਮ ਸਤਿਕਾਰ ਦੇ ਕੇ ਆਉਣ ਦਾ ਕਾਰਨ ਪੁਛਿਆ ਕਿਉਂਕਿ ਉਸ ਦਿਨ ਦੀਵਾਨ ਦੀ ਸਮਾਪਤੀ ਹੋ ਚੁੱਕੀ ਸੀ। ਸੰਤ ਮਹਾਰਾਜ ਆਉਣ ਦਾ ਕਾਰਣ ਸੁਣ ਕੇ ਮੁਸਕਰਾਏ ਤੇ ਫੁਰਮਾਇਆ।

"ਭਾਈ ਤੁਸੀਂ ਪਤਾ ਨਹੀਂ ਕਿਸੇ ਭੁਲੇਖੇ ਵਿਚ ਹੋ। ਮਨੁੱਖ ਹਰ ਜਗ੍ਹਾ ਤੋਂ ਪੈਸੇ ਕਮਾ ਕੇ ਘਰ ਨੂੰ ਲੈ ਕੇ ਆਉਂਦਾ ਹੈ ਪਰ ਆਪਣੇ ਹੀ ਘਰੋਂ ਲੈ ਕੇ ਬਾਹਰ ਨਹੀਂ ਜਾਂਦਾ। ਸਗੋਂ ਖਿਚ ਕਰਦਾ ਹੈ ਕਿ ਬਾਹਰ ਦੀ ਰਾਸ ਉਸੇ ਦੇ ਹੀ ਘਰ ਆ ਜਾਵੇ। ਫਿਰ ਇਹ ਤੁਸੀਂ ਸਾਡੇ ਘਰ ਦੀ ਰਾਸ ਸਾਨੂੰ ਹੀ ਕਿਵੇਂ ਦੇ ਸਕਦੇ ਹੋ। ਫਿਰ ਇਸ ਤਰ੍ਹਾਂ ਘਰ ਹੀ ਵੰਡ ਹੋ ਜਾਵੇਗਾ।"

"ਤੁਸੀਂ ਕਹਿੰਦੇ ਹੋ ਰਾੜੇ ਸਾਹਿਬ ਲੰਗਰ ਚਲਦਾ ਹੈ; ਫਿਰ

ਉਹ ਕਿਸ ਦਾ ਹੈ ਜੋ ਇਥੇ ਚਲਦਾ ਹੈ? ਰੋਟੀ ਪਕਾਉਣ ਵਾਲੇ ਤੇ ਖਾਣ ਵਾਲੇ ਹਰ ਸਮੇਂ ਇਕ ਨਹੀਂ ਹੋ ਸਕਦੇ ਪਰ ਗੁਰੂ ਕੀ ਸਾਂਝ ਤਾਂ ਹਰ ਜਗ੍ਹਾ ਇਕੋ ਜੇਹੀ ਹੀ ਹੈ। ਉਸ ਨੂੰ ਦੋ ਤੇ ਵਖਰੇ ਨਹੀਂ ਕੀਤਾ ਜਾ ਸਕਦਾ। ਤੁਸੀਂ ਇਸ ਰਾਹੀਂ ਹੋਰ ਵੀ ਧਨ ਖਰਚ ਕਰਕੇ ਅਸਥਾਨ ਨੂੰ ਹੋਰ ਵਧਾਓ, ਲੰਗਰ ਹੋਰ ਦਲੇਰੀ ਨਾਲ ਵਧੀਆ ਚਲਾਓ, ਇਹੀ ਸਾਡੀ ਖੁਸ਼ੀ ਹੈ। ਜਿਸ ਦਿਨ ਅਸਥਾਨ ਵਧਾਓ, ਸਾਨੂੰ ਦਸਣਾ, ਅਸੀਂ ਵੀ ਹਰ ਤਰ੍ਹਾਂ ਦੀ ਮਦਦ ਦਿਆਂਗੇ। ਪਰ ਗੁਰੂ ਕੇ ਖਜ਼ਾਨੇ ਚੋਂ ਮਾਇਆ ਲੈ ਕੇ ਦੂਸਰੀ ਜਗ੍ਹਾ ਗੁਰੂ ਕੇ ਖਜ਼ਾਨੇ ਵਿਚ ਜਾਵੇ, ਇਹ ਸਾਡਾ ਮਤ ਨਹੀਂ।"

ਸੰਤ ਜੀ ਮਹਾਰਾਜ ਵਲੋਂ ਉਤਰ ਜਾਣ ਕੇ ਉਨ੍ਹਾਂ ਕਿਹਾ ਕਿ ਉਹ ਮਾਇਆ ਸਿਧੀ ਕਰਮਸਰ ਭੇਜ ਦੇਣਗੇ। ਤਦ ਹੁਕਮ ਹੋਇਆ ਕਿ ਉਹ ਡਰਾਫਟ ਦੂਸਰੇ ਡਰਾਫਟ ਸਮੇਤ ਵਾਪਸ ਭੇਜ ਦੇਣਗੇ। ਇਸ ਲਈ ਗੁਰੂ ਕੀ ਮਾਇਆ ਡਰਾਫਟਾਂ ਪਰ ਖਰਚ ਕਰਨ ਤੋਂ ਬਚਣਾ। ਇਹ ਮਾਇਆ ਇਥੇ ਹੀ ਰਹੇਗੀ। ਫਿਰ ਸਿੰਘ ਸਭਾ ਵਲੋਂ ਦਸ ਹਜ਼ਾਰ ਪੌਂਡ ਸੰਤ ਸੇਵਾ ਸਿੰਘ ਜੀ ਨੂੰ ਸ੍ਰੀ ਦਮਦਮਾ ਸਾਹਿਬ ਸੇਵਾ ਹਿਤ ਦੇ ਦਿਤਾ ਸੀ।

ਦਸਵੇਂ ਮਹੀਨੇ ਦੀ 31 ਤਰੀਕ ਨੂੰ ਸੰਤ ਮਹਾਰਾਜ ਸੰਗਤਾਂ ਨੂੰ ਇਹ ਵਾਅਦਾ ਦੇ ਕੇ ਵਾਪਸ ਆਏ ਕਿ ਅਸੀਂ ਛੇਤੀਂ ਹੀ ਵਲੈਤ ਆਵਾਂਗੇ ਪਰ ਸ਼ਾਇਦ ਆਵਣ ਜਾਣ ਦੀ ਗੱਲ ਹੀ ਮੁਕ ਜਾਵੇ।

## ਘੱਟ ਸਮੇਂ ਅੰਦਰ ਵੱਧ ਕੰਮ

ਇਸ ਵਾਰੀ ਵਾਪਸ ਆਉਣ ਪਰ ਜੋ ਗੱਲ ਸਭ ਤੋਂ ਅਧਿਕ ਤੱਕਣ ਵਾਲੀ ਸੀ, ਉਹ ਇਹ ਸੀ ਕਿ ਸੰਤ ਜੀ ਮਹਾਰਾਜ ਹਰ ਇਕ ਸੱਜਣ ਨੂੰ ਵਿਤ ਤੋਂ ਵੱਧ ਸਮਝ, ਸੇਵਾ ਤੇ ਪਿਆਰ ਨਾਲ ਪੇਸ਼ ਆ ਰਹੇ ਸਨ।

ਹਾਪੜ ਦੇ ਸਰਦਾਰ ਇੰਡਸਟਰੀ ਵਾਲੇ ਗੁਰਮੁਖ ਪਰਿਵਾਰ ਦੀ ਚਾਹ ਸੀ ਕਿ ਸੰਤ ਜੀ ਮਹਾਰਾਜ ਇਕਾਂਤ ਸਥਾਨ ਉਨ੍ਹਾਂ ਦੇ ਘਰ ਪਾਸ ਹੀ ਭੋਰੇ ਅੰਦਰ ਕੁਝ ਕੁ ਚਿਰ ਬਿਸਰਾਮ ਕਰਨ ਤੇ ਸਾਨੂੰ ਸੇਵਾ ਸੰਭਾਲ ਤੇ ਪਾਵਨ ਬਚਨ ਸੁਣਨ ਦਾ ਸਮਾਂ ਦੇਣ। ਆਪ ਜੀ ਨੇ ਜਥੇ ਦੇ ਸਿੰਘਾਂ ਨੂੰ ਤਾਂ ਦਬਲਾਨ ਭੇਜਿਆ ਪਰ ਆਪ ਦੋ ਦਿਨ ਕੋਕਾ ਕੋਲਾ ਵਾਲੇ ਸਰਦਾਰਾਂ ਪਾਸ ਰਹਿ ਕੇ ਸਿਧੇ ਹਾਪੜ ਸਰਦਾਰ ਇੰਡਸਟਰੀ ਹੀ ਪੁੱਜੇ ਤੇ ਇੱਕਲੇ ਹੀ ਨਿਜੀ ਸੇਵਕ ਸਮੇਤ ਇਥੇ ਕਾਫੀ ਦਿਨ ਠਹਿਰ ਕੇ ਦਬਲਾਨ ਦਸਵੀਂ ਦੇ ਦੀਵਾਨ ਪਰ ਪੁੱਜ ਗਏ ਸਨ। ਹਾਪੜ ਤੋਂ ਪੁੱਜ ਕੇ ਸੰਤ ਬਾਬਾ ਮੀਹਾ ਸਿੰਘ ਜੀ ਦੀ ਬੇਨਤੀ ਪ੍ਰਵਾਨ ਕਰਕੇ ਹੀ ਸੰਤ ਜੀ ਮਹਾਰਾਜ ਨੇ ਲਤਾਲੇ ਦੀ ਸੰਗਤ ਨੂੰ ਚਾਰ ਦਿਨ ਕ੍ਰਿਤਾਰਥ ਕੀਤਾ। ਫਿਰ ਲੁਧਿਆਣਾ, ਜਵੱਦੀ ਆਦਿਕ ਨਗਰਾਂ ਨੂੰ ਮੇਹਰ ਕਰਕੇ ਅੰਮ੍ਰਿਤਮਈ ਬਚਨ ਬਖਸ਼ੇ ਸਨ।

ਨਗਰ ਖਟੜੇ ਤੋਂ ਸਰਦਾਰ ਸੰਪੂਰਨ ਸਿੰਘ ਜੀ ਕਲਕੱਤਾ ਸੰਤ ਮਹਾਰਾਜ ਦੇ ਪਰਮ ਹਤੈਸ਼ੀਆਂ ਵਿਚੋਂ ਹਨ ਜੋ ਪਹਿਲਾਂ ਸੰਤ ਬਿਸ਼ਨ ਸਿੰਘ ਜੀ ਮਹਾਰਾਜ ਕਾਜਲਾ ਦੇ ਸੇਵਕ ਸਨ। ਫਿਰ ਉਨ੍ਹਾਂ ਦੀ ਆਗਿਆ ਤੇ ਭਾਵਨਾ ਅਨੁਸਾਰ ਹੀ ਸੰਤ ਜੀ ਮਹਾਰਾਜ ਦੇ ਨਿਕਟਵਰਤੀ ਸੇਵਕਾਂ ਅੰਦਰ ਸ਼ਾਮਲ ਹੋ ਗਏ। ਸਰਦਾਰ ਸੰਪੂਰਨ ਸਿੰਘ ਜੀ ਦੇ ਸਪੁੱਤਰ ਸਰਦਾਰ ਚਰਨਜੀਤ ਸਿੰਘ ਖਟੜਾ ਨੂੰ ਪਿਤਾ ਵਰਗੀ ਲਗਨ ਹੈ। ਉਨ੍ਹਾਂ ਦੀ ਧਰਮ ਪਤਨੀ ਵੀ ਇਸ ਗੱਲ ਵਿਚ ਉਨ੍ਹਾਂ ਤੋਂ ਪਿਛੇ ਨਹੀਂ ਹੈ। ਸੋ ਉਸ ਹਲਕੇ ਦੀ ਸੰਗਤ ਸਮੇਤ ਬਰਨਾਲੇ ਤੋਂ ਆ ਕੇ ਦੀਵਾਨਾਂ ਲਈ ਬੇਨਤੀ ਕੀਤੀ ਜੋ 24 ਫਰਵਰੀ 1974 ਤੋਂ ਤਿੰਨ ਮਾਰਚ ਤੱਕ ਦੇ ਦੀਵਾਨ ਬਰਨਾਲੇ ਲਗਾਉਣ ਦਾ ਫੈਸਲਾ ਹੋਇਆ। ਸੰਤ ਜੀ ਮਹਾਰਾਜ ਨੇ ਜਿਨ੍ਹਾਂ ਨਗਰਾਂ ਦੇ ਰਸਤੇ ਜਾਣਾ ਸੀ, ਉਸ ਪਾਸੇ ਸਵਾਗਤ ਕਰਨ ਵਾਲੇ ਲੋਕਾਂ ਦਾ ਹੜ੍ਹ ਹੀ ਆ ਗਿਆ ਸੀ। ਗੰਮੋਹਰ, ਵਜੀਦੇ ਮਤਾਲ ਕਲਾ, ਭਦਲਵਿੰਡ, ਸੰਘੇੜੇ ਰਾਹ ਅੰਦਰ ਕੁਰਸੀਆਂ, ਵੱਡੇ ਪੰਡਾਲ ਤੇ ਹੋਰ ਅਨੇਕਾਂ ਗੇਟ ਆਦਿਕ ਬਣਾ ਰਖੇ ਸਨ। ਹੈਰਾਨੀ ਸੀ ਕਿ ਲੋਕ ਵਜ਼ੀਰਾਂ ਦਾ ਮਾਣ ਤਾਂ ਆਪਣੀਆਂ ਗਰਜ਼ਾਂ, ਲੋੜਾਂ ਤੇ ਕਮਜ਼ੋਰੀਆਂ ਕਰਕੇ ਕਰਦੇ ਹਨ। ਪਰ ਸੰਤ ਪੁਰਖਾਂ ਦਾ ਇਹ ਸਵਾਗਤ ਨਿਰਇੱਛਤ ਤੇ ਕੇਵਲ ਆਤਮ ਗਿਆਨ ਦੇ ਭੰਡਾਰ ਲਈ ਪਿਆਰ ਸਾਬਤ ਕਰਦਾ ਸੀ। ਸੰਤ ਜੀ ਮਹਾਰਾਜ ਦੀ ਪੰਜਾਹ ਸਾਲ ਦੀ ਕਠਨ ਤਪੱਸਿਆ, ਘਾਲਣਾ ਤੇ ਫਿਰ ਲੋਕ ਭਲਾਈ ਲਈ ਕੀਤੇ ਮਹਾਨ ਉਪਕਾਰਾਂ ਦਾ ਸੰਗਤਾਂ ਪਰ ਡੂੰਘਾ ਪ੍ਰਭਾਵ ਪਿਆ।

ਇਸ ਸਮੇਂ ਡੀਜ਼ਲ ਦੀ ਘਾਟ ਨੂੰ ਲੋਕਾਂ ਨੇ ਮਹਿਸੂਸ ਨਾ ਕੀਤਾ ਕਿਉਂਕਿ ਬੱਸਾਂ ਤੇ ਟਰੈਕਟਰਾਂ ਵਾਲੇ ਪ੍ਰੇਮੀਆਂ ਨੇ ਲੋਕਾਂ ਦੀ ਢੋਆ ਢੁਆਈ ਤੇ ਆਵਾਜਾਈ ਵਿਚ ਪੂਰੀ ਪੂਰੀ ਸਹਾਇਤਾ ਤੇ ਸੇਵਾ ਕੀਤੀ ਸੀ। ਰਾਹ ਅੰਦਰ ਤੇ ਪੰਡਾਲ ਵਿਚ ਜਾਣ ਤੋਂ ਪਹਿਲਾਂ ਜਾਂ ਫਿਰ ਕੁਰਸੀ ਸਮੇਂ ਸੰਤ ਮਹਾਰਾਜ ਹਰ ਸੱਜਣ ਨਾਲ ਇਸ ਤਰ੍ਹਾਂ ਗੱਲ ਕਰਦੇ ਦਿਸਦੇ, ਮਾਨੋ ਹੁਣ ਛੇਤੀਂ ਫਿਰ ਸ਼ਾਇਦ ਸਮਾਂ ਹੀ ਨਾ ਮਿਲ ਸਕਣਾ ਹੋਵੇ। ਇਕ ਸੱਜਣ ਨੂੰ ਕਹਿਣ ਲਗੇ, "ਭਾਈ ਬੀਬਾ ਜੋ ਕੰਮ ਕਰਨਾ ਹੈ, ਜੋ ਵਿਚਾਰ ਬਨਾਉਣੀ ਹੈ ਉਹ ਹੁਣੇ ਹੀ ਬਣਾਉ। ਫਿਰ ਕੀ ਜਾਣੀਏ ਤੁਹਾਡੀ ਵਾਰੀ ਗੱਲ ਕਰਨ ਦੀ ਆ ਹੀ ਨਾ ਸਕੇ।" ਆਖਰੀ ਦਿਨ ਦੇ ਅੰਮ੍ਰਿਤ ਪ੍ਰਚਾਰ ਵਿਚ 400 ਸਿੰਘ ਗੁਰੂ ਵਾਲੇ ਬਣੇ। ਇਹ ਕਾਫੀ ਵੱਡਾ ਰੀਕਾਰਡ ਸੀ।

## ਵਿਸਾਖੀ ਦਾ ਆਖਰੀ ਦੀਵਾਨ

ਸੰਤ ਮਹਾਰਾਜ ਨੇ ਇਹ ਅਖੀਰਲੇ ਦਿਨ ਦੀ ਸਾਰੀ ਕਾਰਵਾਈ ਬੜੇ ਹੀ ਅਜੀਬ ਢੰਗ ਸਹਿਤ ਬਤੀਤ ਕੀਤੀ ਸੀ। ਹਮੇਸ਼ਾ ਦੀ ਤਰ੍ਹਾਂ ਵਖਰੇ ਤੌਰ ਪਰ ਬਰਨਾਲੇ ਦੀ ਸੰਗਤ ਨੂੰ ਫਿਰ ਦੀਵਾਨ ਦੇ ਦਿਤੇ ਸਨ। ਰਾਏਕੋਟ ਦਧਾਹੂਰ ਹੋਰ ਹਰ ਜਗ੍ਹਾ ਕੁਰਸੀਆਂ ਲਗਦੀਆਂ ਗਈਆਂ। ਆਪ ਹਰ ਜਗ੍ਹਾ ਹੀ ਖੁਲ੍ਹਾ ਵਕਤ ਦੇ ਕੇ ਅਗੇ ਨੂੰ ਤੁਰਦੇ ਸਨ। ਆਖਰ ਨੂੰ ਬਰਨਾਲੇ ਸੰਗਤਾਂ ਤੋਂ ਆਗਿਆ ਵੀ ਉਸੇ ਹੀ ਤਰ੍ਹਾਂ ਲਈ ਜਿਵੇਂ ਕੋਈ ਸਦਾ ਲਈ ਵਿਦਾ ਹੋਣ ਲਗਦਾ ਹੈ। ਚੇਤਰ ਦੀ ਸੰਗਰਾਂਦ ਕਰਮਸਰ ਕਰਕੇ ਉਪ੍ਰੰਤ ਭਵਾਨੀਗੜ੍ਹ, ਸ਼ੰਕਰਪੁਰ ਚਾਰ ਚਾਰ ਦੀਵਾਨ ਕਰਕੇ ਫ਼ਗਣ ਦੀ ਦਸਮੀ ਹਰ ਮਹੀਨੇ ਵਾਂਗ ਦਬਲਾਨ ਸੰਤ ਸਮਾਗਮ ਕੀਤਾ। ਫਗਣ ਦੀ ਪੂਰਨਮਾਸ਼ੀ ਤੋਂ ਪਹਿਲਾਂ ਕਰਮਸਰ ਤੇ ਅਗਲੇ ਦਿਨ ਪੂਰਨਮਾਸ਼ੀ ਦੇ ਦੀਵਾਨ

ਅਤਰਸਰ ਕਨੇਚ ਕੀਤੇ ਹਨ। ਲੁਧਿਆਣੇ ਤੇ ਪਟਿਆਲੇ ਦੇ ਹਿਸੇ ਵੀ ਆਖਰੀ 4-4 ਦਿਨ ਆ ਗਏ। ਦਿਨ ਘਟ ਰਹੇ ਸਨ। ਸੰਗਤ ਦੀ ਦਰਸ਼ਨਾਂ ਦੀ ਸਿਕ ਹਰ ਸਮੇਂ ਵਧਦੀ ਤੁਰੀ ਜਾਂਦੀ ਸੀ। ਤੁਰਦੇ-ਤੁਰਦੇ ਆਖਰ ਨੂੰ ਉਹ ਦਿਨ ਆਇਆ ਜਦੋਂ ਕਰਮਸਰ ਦੀ ਧਰਤੀ ਨੂੰ ਆਖਰੀ ਛੋਹ ਦੇਣੀ ਸੀ।

## ਵਿਸਾਖੀ ਦਾ ਇਹ ਦਿਨ

ਅਸਾਂ ਉਪਰ ਹੀ ਕਹਿ ਦਿਤਾ ਹੈ ਇਹ ਵਿਸਾਖੀ ਆਖਰੀ ਸੀ। 1927 ਤੋਂ ਪਿਛੋਂ ਕਿਤਨੀਆਂ ਭਾਗ ਭਰੀਆਂ ਵਿਸਾਖੀਆਂ ਤੇ ਇਹ ਕਰਮ ਭੂਮੀ ਤੇ ਪਿਛੋਂ ਕਰਮਸਰ ਨੇ ਦੇਖੀਆਂ ਹਨ। ਕਿਤਨੇ ਮਹਾਂਬਲੀ ਸੂਰਮੇ ਤੇ ਜਪੀ, ਤਪੀ, ਹਠੀ, ਬ੍ਰਹਮਗਿਆਨੀ, ਕਰਮ ਬਲੀ ਪ੍ਰਧਾਨ ਪੁਰਖ ਇਸ ਧਰਤੀ ਨੂੰ ਨਿਵਾਜਣ ਜਾਂ ਕਈ ਇਥੋਂ ਵਰਦਾਨ ਪ੍ਰਾਪਤ ਕਰਨ ਪੁਜੇ ਹੋਣਗੇ। ਉਨ੍ਹਾਂ ਦੀ ਕਰਨੀ ਹੀ ਕਠਨ ਹੈ। ਹਾਜ਼ਰ ਸੰਗਤਾਂ ਅੰਦਰ ਉਹ ਵੀ ਸਨ ਜਿਨ੍ਹਾਂ ਕਿਸੇ ਸਮੇਂ ਹੀਸਾ ਦੇ ਰੁਖਾਂ ਹੇਠ ਇਨ੍ਹਾਂ ਦੇ ਪਰਮ ਤਪੀਸਰਾਂ ਦੇ ਭੁੰਜੇ ਆਸਣ ਤਕੇ ਸਨ। ਬਾਬਾ ਕਰਮ ਸਿੰਘ ਦਾ ਲੰਗਰ ਜੋ ਦਸ ਦਸ ਹਜ਼ਾਰ ਮਨੁੱਖ ਨੂੰ ਇਕੋ ਸਮੇਂ ਪ੍ਰਸ਼ਾਦਿ ਦੇ ਸਕਦਾ ਸੀ, ਕਿਸੇ ਸਮੇਂ ਆਟੇ ਲਈ ਇਕ ਮੱਟੀ ਅਤੇ ਗੁੰਨ੍ਹਣ ਲਈ ਇਕ ਥਾਲੀ ਤਕ ਹੀ ਸੀਮਿਤ ਸੀ। ਅੱਜ ਹਜ਼ਾਰਾਂ ਬੋਰੀਆਂ ਦੇ ਬਣੇ ਹੋਏ ਗੋਦਾਮ ਤੇ ਕਈ ਬੋਰੀਆਂ ਆਟਾ ਗੁੰਨ੍ਹਣ ਵਾਲੀਆਂ ਵੱਡੀਆਂ ਪ੍ਰਾਤਾਂ ਅਤੇ ਬਰਤਨ ਪ੍ਰਾਪਤ ਹਨ।

ਸਾਰੀ ਸੰਗਤ ਨੂੰ ਲੰਗਰ ਛਕਾਉਣ ਹਿਤ ਕਦੇ ਇਕ ਵੇਲੇ ਕਿਸ਼ਨ ਸਿੰਘ (ਸੰਤ ਕਿਸ਼ਨ ਸਿੰਘ ਜੀ) ਆਪਣੇ ਸਾਈਕਲ ਪਰ ਹੀ ਸਾਮਾਨ ਲਿਆ ਸਕਦਾ ਸੀ ਜੋ ਪੂਰਤੀ ਤਾਂ ਬਾਬੇ ਦੀ ਕਲਾ ਹੀ ਕਰਦੀ ਸੀ ਪਰ ਪੂਰਾ ਹੋ ਜਾਂਦਾ ਸੀ। ਅੱਜ ਵੀ ਗੱਡੇ ਪਰ ਪੂਰਤੀ ਰਸਦ ਲਿਆ ਕੇ ਵੀ ਪੂਰੀ ਹੋਣੀ ਅਸੰਭਵ ਹੈ। ਸੋ ਕਰਮਸਰ ਦੀ ਧਰਤੀ ਦੇ ਨਿਰਮਾਤਾ ਇਸ ਧਰਤੀ ਨੂੰ ਆਖਰੀ ਨਜ਼ਰ ਕਰਮ ਤੇ ਬਖਸ਼ਸ਼ ਕਰਨ ਹਿਤ ਸਾਰੇ ਹੀ ਚੱਕਰ ਕਟਦੇ ਫਿਰ ਰਹੇ ਸਨ। ਪਿਛਲੇ ਕਈ ਸਾਲਾਂ ਤੋਂ ਸੰਤ ਮਹਾਰਾਜ ਨੇ ਕਦੇ ਵੀ ਇਸ ਡੇਰੇ ਦੀ ਪੂਰੀ ਗਹੁ ਤੇ ਪੁਛ ਪ੍ਰਤੀਤ ਨਹੀਂ ਸੀ ਕੀਤੀ। ਸਾਰੀ ਹੀ ਜੁੰਮੇਵਾਰੀ ਉਨ੍ਹਾਂ ਦੇ ਗੁਰਭਾਈ ਸੰਤ ਬਾਬਾ ਕਿਸ਼ਨ ਸਿੰਘ ਜੀ ਦੀ ਸੀ, ਆਪ ਤਾਂ ਸਿਰਫ ਕਦੇ ਪੁਛੇ ਤੋਂ ਹੀ ਰਾਏ ਦੇਂਦੇ ਸਨ। ਕੋਈ ਜੁੰਮੇਵਾਰੀ ਘਟ ਹੀ ਚੁਕਦੇ ਸਨ। ਠੀਕ ਵੀ ਹੈ ਜੁੰਮੇਵਾਰੀ ਦੀ ਪੰਡ ਤਾਂ ਸੰਤ ਅਤਰ ਸਿੰਘ ਜੀ ਮਹਾਰਾਜ ਹੀ ਬਾਬਾ ਕਿਸ਼ਨ ਸਿੰਘ ਪਰ ਪਾ ਗਏ ਸਨ ਜਦੋਂ ਫੁਰਮਾਇਆ ਸੀ "ਭਾਈ ਕਿਸ਼ਨ ਸਿੰਘ ਤੂੰ ਸਦਾ ਹੀ ਇਸ ਦੇ ਨਾਲ ਰਹੀਂ। ਇਹ ਸਾਡਾ ਸਾਧ ਹੈ। ਦੁਨੀਆਂ ਦੀ ਗੱਲ ਕੱਖ ਨਹੀਂ ਜਾਣਦਾ। ਤੂੰ ਸਾਰੀ ਜੁੰਮੇਦਾਰੀ ਆਪ ਹੀ ਸੰਭਾਲ ਲਵੇਂਗਾ। ਐਸਾ ਸਮਾਂ ਵੀ ਆਵੇਗਾ ਜਦੋਂ ਸਾਰੀ ਜੁੰਮੇਦਾਰੀ ਤੇਰੇ ਕੰਧੇ ਪਰ ਆ ਜਾਵੇਗੀ।"

ਸੋ ਇਹੀ ਉਹ ਵਿਸਾਖੀ ਦਾ ਦਿਨ ਸੀ ਜੋ ਪਹਿਲੀ ਵਾਰੀ 1927 ਵਿਚ ਸੰਤ ਮਹਾਰਾਜ ਨੇ ਖਾਲਸਾ ਜੀ ਦਾ ਪ੍ਰਗਟ ਦਿਵਸ ਰਾੜੇ ਢਕੀ ਦੇ ਛੋਟੇ ਜਿਹੇ ਬਨਵਾਸੀਆਂ ਵਾਂਗ ਮਨਾਇਆ ਸੀ। ਇਕੋ ਛੋਟਾ ਜਿਹਾ ਕਮਰਾ ਜੋ ਕਿ ਲੰਗਰ, ਸਟੋਰ ਅਰਾਮ ਗਾਹ ਤੇ ਫਿਰ ਉਹ ਮਹਾਰਾਜ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਥਾਨ ਸੀ। ਪਰ ਹੁਣ 60 ਸਾਲ ਦੇ ਵਕਫੇ ਵਿਚ ਇਹ ਮਹਾਨ ਸ਼ਾਹੀ ਇਮਾਰਤਾਂ, ਸ਼ਾਹੀ ਹਰੀ ਮੰਦਰ ਜਿਸ ਦੀ ਸ਼ੋਭਾ ਹੀ ਨਿਆਰੀ ਹੈ, ਰਿਹਾਇਸ਼ ਤੇ ਫਿਰ ਲੰਗਰ ਦੀਆਂ ਬਿਲਡਿੰਗਾਂ ਦਾ ਕੋਈ ਹਿਸਾਬ ਨਹੀਂ ਹੈ। ਕਰੋੜਾਂ ਰੁਪਏ ਲਗ ਕੇ ਅਜੇ ਵੀ ਅਧੂਰਾ ਹੈ। ਇਹ ਸਥਾਨ ਜੋ ਸੰਤ ਜੀ ਮਹਾਰਾਜ ਦਾ ਇਹ ਪੂਰਾ ਚੱਕਰ ਪਤਾ ਨਹੀਂ ਸੀ ਕਿਉਂ ਕੁਝ ਅਜੀਬ ਹੀ ਦਿਸਦਾ ਸੀ! ਪਰ ਇਹ ਗੱਲ ਸੌ ਫੀ ਸਦੀ ਸੱਚ ਹੈ ਕਿ ਉਨ੍ਹਾਂ ਨੂੰ ਕਿਸੇ ਵੀ ਗੱਲ ਵਲ ਬਹੁਤਾ ਲਗਾਉ ਦਿਸਦਾ ਨਹੀਂ ਸੀ। ਪ੍ਰਸੰਨ ਉਹ ਹੋ ਰਹੇ ਸਨ ਕੋਈ ਵੀ ਮਾਲੀ ਆਪਣੀ ਕਿਰਤ ਬਾਗ ਦੇ ਬੂਟੇ ਤੇ ਫੁਲ ਦੇਖ ਕੇ ਪ੍ਰਸੰਨ ਕਿਉਂ ਨਾ ਹੋਵੇ? ਬਾਬਾ ਜੀ ਇਕੱਲੇ ਇਕੱਲੇ ਨੂੰ ਮਿਲਦੇ ਫਿਰ ਉਸ ਦੇ ਮਨ ਦੀਆਂ ਪੀੜਾਂ, ਜੋ ਆਉਣ ਵਾਲੇ ਵਿਛੋੜੇ ਕਰਕੇ ਪੈਣ ਵਾਲੀਆਂ ਸਨ, ਨੂੰ ਅਨੁਭਵ ਕਰਦੇ ਹੋਏ ਵੀ ਉਹ ਉਨ੍ਹਾਂ ਨੂੰ ਪੁਛਦੇ ਨਹੀਂ ਸਨ ਕਿਉਂ ਜੋ ਉਨ੍ਹਾਂ ਦੇ ਹਿਰਦੇ ਅੰਦਰ ਉਠ ਰਹੀ ਉਹ ਪੀੜਾ ਵੀ ਹੁਣ ਸਾਂਝੀ ਹੋ ਕੇ ਸੰਤ ਜੀ ਮਹਾਰਾਜ ਦੀ ਆਪਣੀ ਪੀੜਾ ਬਣ ਕੇ ਰਹਿ ਗਈ ਸੀ। ਫਿਰ ਵੀ ਉਹ ਹਿਰਦੇ ਦੀ ਵੱਧ ਰਹੀ ਵੇਦਨਾ ਨੂੰ ਆਪਣੀ ਪਿਆਰੀ ਝਾਤ ਨਾਲ ਭਾਵੇਂ ਬੰਦ ਨਹੀਂ ਪਰ ਘਟ ਤਾਂ ਕਰ ਹੀ ਰਹੇ ਸਨ। ਹਰ ਮਨ ਸੰਤ ਜੀ ਮਹਾਰਾਜ ਨੂੰ ਕੋਲ ਤਕ ਕੇ ਇਕ ਵਾਰੀ ਤਾਂ ਗਦ ਗਦ ਹੋ ਉਠਦਾ ਸੀ। ਦੋ ਘੜੀ ਉਹ ਆਉਣ ਵਾਲੇ ਵਿਛੋੜੇ ਨੂੰ ਵੀ ਭੁਲ ਜਾਂਦਾ ਤੇ ਝਟ ਹੀ ਚਰਨਾਂ ਵਲ ਸਿਰ ਝੁਕਾ ਕੇ ਖਲੋ ਜਾਂਦਾ ਸੀ। ਸੰਤ ਜੀ ਮਹਾਰਾਜ ਦਾ ਪ੍ਰਤਾਪ ਐਸਾ ਸੀ ਕਿ ਕੋਈ ਪ੍ਰਾਣੀ ਕੁਝ ਵੀ ਗੱਲ ਕਰਨ ਦਾ ਹੀਆ ਹੀ ਨਹੀਂ ਸੀ ਕਰ ਸਕਦਾ।

ਕੁਰਸੀ ਲਗੀ। ਦਰਦਾਂ, ਚੀਸਾਂ ਤੇ ਪੀੜਾਂ ਨੂੰ ਰੋਕ ਕੇ ਸੰਗਤਾਂ ਨੇ ਕੁਰਸੀ ਪਰ ਬੈਠੇ ਬਾਬਾ ਜੀ ਦੇ ਚਰਨ ਪਰਸੇ। ਨਮਸਕਾਰ ਕਰਨ ਸਮੇਂ ਤਾਂ ਘਟੋ ਘਟ ਹਰ ਇਕ ਦੇ ਨੇਤਰ ਸਜਲ ਹੋ ਉਠਦੇ ਸਨ ਪਰ ਜ਼ਬਾਨ ਸੁੰਨ ਸੀ। ਹਰ ਕੋਈ ਜਾਣਦਾ ਸੀ ਕਿ ਕਰਮਸਰ ਦੀਆਂ ਇਹ ਘੜੀਆਂ ਮੁੜ ਪਰਤਣੀਆਂ ਹਨ ਕਿ ਨਹੀਂ। ਦਿਨ ਲੰਘ ਗਿਆ, ਕਈ ਸੰਗਤਾਂ ਨੇ ਅਜ ਲੰਗਰ ਚੋਂ ਪ੍ਰਸ਼ਾਦਾ ਵੀ ਨਹੀਂ ਛਕਿਆ ਸੀ। ਲੰਗਰ ਅੰਦਰ ਜਾਣ ਨੂੰ ਰੂਹ ਨਹੀਂ ਕਰਦੀ ਸੀ।

ਰਾਤ ਨੂੰ ਦੀਵਾਨ ਅੰਦਰ ਹਾਜ਼ਰੀ ਦਾ ਕੋਈ ਸ਼ੁਮਾਰ ਨਹੀਂ ਸੀ। ਜਿਧਰ ਤਕ ਦੀਵਾਨ ਅਸਥਾਨ ਤੋਂ ਬਾਹਰ ਸੰਗਤਾਂ ਨਹਿਰ ਦੀ ਕੰਧੀ ਪਰ ਦੂਰ ਤਕ ਬੈਠ ਕੇ ਸਪੀਕਰ ਰਾਹੀਂ ਬਾਬਾ ਜੀ ਦੇ ਅਮੋਘ ਤੇ ਮਨੋਹਰ ਬਚਨ ਸੁਣ ਰਹੀਆਂ ਸਨ।

ਸੰਤ ਮਹਾਰਾਜ ਜੀ ਨੇ ਮਾਣ ਨਾਲ ਕਿਹਾ ਸੀ, ਅਜ ਖਾਲਸਾ ਜੀ ਸੀਸ ਦੇ ਕੇ ਗੁਰਸਿੱਖੀ ਗ੍ਰਹਿਣ ਕਰਨ ਦਾ ਦਿਨ ਹੈ। ਭਾਵ ਸਿਰ ਤੇ ਉਸ ਦੀ ਸਾਰੀ ਵਿਚਾਰਧਾਰਾ ਤੇ ਸਰੀਰ ਦੀ ਸਾਰੀ ਕਿਰਿਆ ਕੇਵਲ ਗੁਰੂ ਆਧਾਰਤ ਹੀ ਹੋਵੇ, ਇਹੋ ਖਾਲਸਾ ਜੀ ਦਾ ਤੱਤ ਸਿਧਾਂਤ ਹੈ। ਅਜ ਦੇ ਦਿਨ ਸੀਸ ਵਾਰ ਕੇ ਹੀ ਭਾਈ ਦਇਆ ਸਿੰਘ ਜੀ ਨੇ ਕਲਗੀਧਰ ਜੀ ਤੋਂ 'ਪਿਆਰੇ' ਹੋਣ ਦਾ ਮਾਣ ਪ੍ਰਾਪਤ ਕੀਤਾ ਸੀ। ਹੰਗਤਾ ਰਹਿਤ ਸੇਵਾ ਤੇ ਤਿਆਗ ਸਹਿਤ ਜੀਵਨ ਨੂੰ ਸਿਖੀ ਦੀ ਧਾਰਨਾ ਪਰ ਲਗਾਉਣਾ ਹੀ ਅਸਲ ਮਨੋਰਥ ਹੈ। ਫਿਰ ਜਦੋਂ ਸੰਤ ਜੀ ਮਹਾਰਾਜ ਨੇ ਆਖਰੀ

# ਅਮਰ ਸ਼ਹਾਦਤ

## ਸਾਹਿਬਜ਼ਾਦਿਆਂ ਦੀ ਅਦੁੱਤੀ ਕੁਰਬਾਨੀ ਦੇ ਪ੍ਰਸੰਗ ਵਿਚ ਵਿਸ਼ੇਸ਼ ਲੇਖ

*ਸੰਤ ਵਰਿਆਮ ਸਿੰਘ ਜੀ*
*ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ*

ਪੋਹ ਦਾ ਮਹੀਨਾ ਹੈ, ਠੰਢੀ ਹਵਾ ਜਿਸ ਨੂੰ ਪੇਂਡੂ ਇਲਾਕੇ ਵਿਚ ਰੀਵੀ ਆਖਦੇ ਹਨ, ਪੱਛਮ ਵਲੋਂ ਚਲਦੀ ਠੰਢ ਦਾ ਪੂਰਾ ਜ਼ੋਰ ਦਿਖਾਉਣ ਵਿਚ ਸਹਾਇਕ ਹੋ ਰਹੀ ਹੈ। ਸਾਮ੍ਹਣੇ ਇਕ ਉਚੇ ਬੋਹੜ ਦਾ ਦਰਖਤ ਹੈ, ਉਸ ਤੋਂ ਥੋੜ੍ਹੀ ਦੂਰ ਹੱਟ ਕੇ ਇਕ ਪਲੰਘ ਡਾਹਿਆ ਹੋਇਆ ਹੈ। ਜਿਧਰੋਂ ਹਵਾ ਆ ਰਹੀ ਹੈ, ਉਸ ਪਾਸੇ ਦੋ ਲਕੜੀਆਂ ਗੱਡ ਕੇ ਇਕ ਦੋਲਾਂ ਲਗਾਇਆ ਹੋਇਆ ਹੈ ਜੋ ਇਸ ਤੋਂ ਕੁਝ ਵੱਡਾ ਹੁੰਦਾ ਹੈ ਅਤੇ ਉਹ ਠੰਢੀ ਹਵਾ ਨੂੰ ਰੋਕ ਕੇ ਠੰਢ ਦੇ ਜ਼ੋਰ ਤੋਂ ਬਚਾਉਂਦਾ ਹੈ। ਪਲੰਘ ਉਪਰ ਇਕ ਬਹੁਤ ਹੀ ਪ੍ਰਭਾਵਸ਼ਾਲੀ ਵਿਅਕਤੀ ਬਿਰਾਜਮਾਨ ਹੈ, ਉਸ ਵਿਅਕਤੀ ਦੇ ਨੀਲੇ ਕਪੜੇ ਪਹਿਨੇ ਹੋਣ ਤੋਂ ਅਨੁਮਾਨ ਲਗਦਾ ਹੈ ਕਿ ਕੋਈ ਸੂਫੀ ਪੀਰ ਆਪਣੇ ਮੁਰੀਦਾਂ ਵਿਚ ਘੁੰਮਦਾ, ਅੱਜ ਇਥੇ ਦਰਸ਼ਨ ਦੇ ਰਿਹਾ ਹੈ। ਇਹ ਪਿੰਡ ਦੀ ਜੂਹ ਲੰਮੇ ਜੱਟਪੁਣੇ ਦੀ ਜੂਹ ਕਹਾਉਂਦੀ ਹੈ, ਜਿਥੋਂ ਦਾ ਹੁਕਮਰਾਨ ਰਾਏ ਕੱਲ੍ਹਾ ਹੈ, ਇਹ ਰਾਜਾ ਵੀ ਮੁਸਲਮਾਨ ਧਰਮ ਨਾਲ ਸਬੰਧ ਰੱਖਣ ਕਰਕੇ ਇਹੋ ਅੰਦਾਜ਼ਾ ਲਗਾਉਂਦਾ ਹੈ ਕਿ ਕੋਈ ਪੀਰ ਆਪਣੇ ਮੁਰੀਦਾਂ ਵਿਚ ਦਰਸ਼ਨ ਦੇਣ ਲਈ ਆਇਆ ਹੈ। ਉਸ ਦੇ ਇਕ ਦੋ ਮੁਰੀਦ ਜੋ ਪਹਿਰਾ ਦੇ ਰਹੇ ਹਨ ਉਨ੍ਹਾਂ ਨੇ ਵੀ ਨੀਲੇ ਵਸਤਰ ਹੀ ਪਹਿਨੇ ਹੋਏ ਹਨ ਪਰ ਉਨ੍ਹਾਂ ਦੇ ਕੱਦ ਡੀਲ ਡੋਲ ਤੋਂ ਐਉਂ ਪ੍ਰਤੀਤ ਹੁੰਦਾ ਹੈ ਕਿ ਕੋਈ ਮਹਾਨ ਸ਼ਸਤਰਧਾਰੀ ਵਿਅਕਤੀ ਹਨ। ਪਲੰਘ ਦੇ ਦੁਆਲੇ ਬਹੁਤ ਸਾਰੇ ਪ੍ਰੇਮੀ ਬੈਠੇ ਹਨ। ਕੁਝ ਬਚਨ ਬਿਲਾਸ ਚਲ ਰਹੇ ਹਨ, ਰਾਏ ਕੱਲੇ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਆਪ ਦੇ ਜੋ ਅਸੀਂ ਬਚਨ ਸੁਣੇ ਹਨ ਅਤੇ ਆਪ ਦੇ ਗੁਰਸਿੱਖਾਂ ਨੇ ਜੋ ਸਾਨੂੰ ਦੱਸਿਆ ਹੈ ਕਿ ਅਨੰਦਪੁਰ ਸਾਹਿਬ ਬਹੁਤ ਹੀ ਵੱਡਾ ਯੁੱਧ ਕਰਕੇ ਆਪ ਸ਼ਾਹੀ ਫੌਜ ਨੂੰ ਸੂਰਮਿਆਂ ਵਾਂਗੂੰ ਰੋਕਦੇ ਰਹੇ। ਸਾਰੇ ਪੰਜਾਬ ਭਰ ਵਿਚ ਇਕੋ ਚਰਚਾ ਚਲਦੀ ਸੀ ਕਿ ਗੁਰੂ ਮਹਾਰਾਜ ਨੂੰ ਜਿੱਤਣ ਵਾਲਾ ਕੋਈ ਨਹੀਂ ਹੈ, ਉਹ ਸਰਬ ਕਲਾ ਸਮਰੱਥ ਹਨ, ਸਾਰੀਆਂ ਸ਼ਕਤੀਆਂ ਦੇ ਮਾਲਕ ਹਨ, ਤੁਹਾਡੇ ਗੁਰਸਿੱਖ ਜੋ ਜੰਗ ਵਿਚ ਨਹੀਂ ਸਨ ਜਾ ਸਕੇ, ਉਹ ਜਿਥੇ ਉਦਾਸ ਸਨ ਉਥੇ ਆਸਵੰਦ ਵੀ ਸਨ ਕਿ ਕੋਈ ਗੁਰੂ ਦਾ ਇਕ ਵਾਲ ਵੀ ਨਹੀਂ ਵਿਗਾੜ ਸਕਦਾ। ਉਹ ਤਾਂ ਐਨੀਆਂ ਸ਼ਕਤੀਆਂ ਦੇ ਮਾਲਕ ਹਨ ਕਿ ਜੇ ਉਹ ਚਾਹੁੰਣ ਤਾਂ ਇਕੋ ਬਾਣ ਨਾਲ ਸਾਰੀਆਂ ਫੌਜਾਂ ਦਾ ਖਤਮਾ ਕਰ ਸਕਦੇ ਸਨ। ਸਿਆਣੇ ਵਿਚਾਰਵਾਨ ਬ੍ਰਾਹਮਣ ਆਦਿ ਮਹਾਂਭਾਰਤ ਦੀਆਂ ਗੱਲਾਂ ਕਰਦੇ ਦੱਸਿਆ ਕਰਦੇ ਸਨ ਕਿ ਅਰਜਨ ਦੇ ਬਾਣਾਂ ਨਾਲ ਸੈਂਕੜੇ ਬੰਦੇ ਇਕੋ ਸਮੇਂ ਮਰ ਜਾਇਆ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤ ਵਰਸ਼ ਨੂੰ ਜ਼ਾਲਮ ਹਾਕਮਾਂ ਤੋਂ ਬਚਾਉਣ ਲਈ ਬਹੁਤ ਸੰਜਮ ਤੋਂ ਕੰਮ ਲਿਆ ਹੈ। ਨਾ ਹੀ ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਨੇ ਕੋਈ ਮੁਅਜਜ਼ਾ (ਕਰਾਮਾਤ) ਵਿਖਾਇਆ ਸਗੋਂ ਬਹਾਦਰਾਂ ਵਾਂਗੂੰ ਭੈ ਤੋਂ ਰਹਿਤ ਹੋ ਕੇ ਉਥੇ ਬਾਦਸ਼ਾਹ ਨਾਲ ਬਚਨ ਕਰਕੇ ਸਮਝਾਉਣ ਦਾ ਯਤਨ ਕੀਤਾ ਕਿ ਐ ਔਰੰਗਜ਼ੇਬ! ਜਦੋਂ ਤੈਨੂੰ ਪ੍ਰਮੇਸ਼ਰ ਵਲੋਂ ਭਾਰਤ ਵਰਸ਼ ਦੀ ਬਾਦਸ਼ਾਹੀ ਦਾ ਤਾਜ ਪ੍ਰਾਪਤ ਹੋ ਹੀ ਗਿਆ ਹੈ ਤਾਂ ਰਾਜੇ ਦਾ ਧਰਮ ਨਮਾਜ਼ਾਂ ਪੜ੍ਹਨੀਆਂ ਨਹੀਂ ਹੁੰਦਾ, ਨਾ ਰੋਜ਼ੇ ਰਖਣਾ ਹੁੰਦਾ ਹੈ, ਰਾਜੇ ਦਾ ਧਰਮ ਨਿਆਂ ਹੋਇਆ ਕਰਦਾ ਹੈ, ਆਪਣੀ ਪਰਜਾ ਨਾਲ ਨਿਆਂ ਨਾਲ ਵਰਤਣਾ ਉਨ੍ਹਾਂ ਨੂੰ ਪੂਰਾ ਹੱਕ ਦੇਣਾ, ਉਨ੍ਹਾਂ ਦੇ ਵਧਣ ਫੁਲਣ ਲਈ ਕੋਈ ਦ੍ਵੈਤ ਨਾ ਰੱਖਣੀ, ਉਨ੍ਹਾਂ ਨੂੰ ਪੂਜਾ ਪਾਠ ਉਨ੍ਹਾਂ ਦੇ ਨਿਸ਼ਚਿਆਂ ਮੁਤਾਬਿਕ ਕਰਨ ਦਾ ਹੱਕ ਦੇਣਾ। ਜ਼ਾਲਮ ਹਾਕਮਾਂ ਦੇ ਜ਼ੁਲਮ ਤੋਂ ਰਾਖੀ ਕਰਨੀ ਰਾਜੇ ਦਾ ਧਰਮ ਹੋਇਆ ਕਰਦਾ ਹੈ ਪਰ ਇਸ ਦੇ ਵਿਪਰੀਤ ਤੁਸੀਂ ਜੋ ਕੁਝ ਕਰ ਰਹੇ ਹੋ, ਉਹ ਖੁਦਾਵੰਦ ਤਾਲਾਅ ਦੇ ਹੁਕਮ ਤੋਂ ਵਿਰੁਧ ਹੈ। ਇਸਲਾਮ ਵਾਲਿਆਂ ਨੂੰ ਛੱਡ ਕੇ ਤੁਸੀਂ ਬਾਕੀ ਸਾਰਿਆਂ ਨੂੰ ਕਾਫਰ ਆਖਦੇ ਹੋਂ, ਇਹ ਪਰਿਭਾਸ਼ਾ ਠੀਕ ਨਹੀਂ ਹੈ। ਕਾਫਰ ਉਹ ਹੁੰਦਾ ਹੈ ਜੋ ਪ੍ਰਮੇਸ਼ਰ ਤੇ ਯਕੀਨ ਨਾ ਲਿਆਵੇ। ਜੇ ਇਹ ਹਿੰਦੂ ਜਨਤਾ ਦੇਵਤਿਆਂ ਨੂੰ ਮੰਨਦੀ ਹੈ, ਬ੍ਰਹਮਾ ਜੀ, ਵਿਸ਼ਨੂੰ ਜੀ, ਸ਼ਿਵ ਜੀ ਮਹਾਰਾਜ ਆਦਿ ਦੇਵਤੇ ਇਹ ਸਾਰੀਆਂ ਪ੍ਰਮੇਸ਼ਰ ਦੀਆਂ ਸ਼ਕਤੀਆਂ ਹਨ ਉਸ ਨੇ ਹੀ ਸੰਸਾਰਕ ਪ੍ਰਬੰਧ ਚਲਾਉਣ ਲਈ ਇਨ੍ਹਾਂ ਨੂੰ ਤਾਣ ਦਿਤਾ ਹੋਇਆ ਹੈ। ਇਸ ਨਾਲ ਪ੍ਰਮੇਸ਼ਰ ਦਾ ਤਾਂ ਕੁਝ ਘਟਦਾ ਨਹੀਂ ਹੈ, ਉਨ੍ਹਾਂ ਦਾ ਨਿਸ਼ਚਾ ਪੂਰਨ ਰੂਪ ਵਿਚ ਪ੍ਰਭੂ ਵਿਚ ਹੈ, ਉਨ੍ਹਾਂ ਦੀ ਸਭਿਅਤਾ ਪਿਛਲੇ ਹਜ਼ਾਰਾਂ ਸਾਲਾਂ ਤੋਂ ਬਹੁਤ ਹੀ ਲਾਮਿਸਾਲ ਰਹੀ ਹੈ। ਉਨ੍ਹਾਂ ਨੂੰ ਕਾਫਰ ਨਹੀਂ ਆਖਿਆ ਜਾ ਸਕਦਾ। ਕਾਫਰ ਤਾਂ ਉਹ ਹੁੰਦੇ ਹਨ ਜਿਨ੍ਹਾਂ ਦਾ ਪ੍ਰਮੇਸ਼ਰ ਵਿਚ ਅਤੇ ਨਾ ਹੀ ਧਾਰਮਕ ਚਲਣ ਵਿਚ ਕੋਈ ਵਿਸ਼ਵਾਸ਼ ਹੁੰਦਾ ਹੈ। ਨਾ ਹੀ ਉਹ ਦਰਗਾਹ ਨੂੰ ਮੰਨਦੇ ਹਨ, ਨਾ ਉਨ੍ਹਾਂ ਦਾ ਵਿਸ਼ਵਾਸ਼ ਹੁੰਦਾ ਹੈ ਕਿ ਲੇਖਾ ਲੈਣ ਵਾਲਾ ਅਜ਼ਰਾਈਲ ਫਰੇਸ਼ਤਾ ਵੀ ਹੈ, ਦੋਜ਼ਖ ਦਾ ਤਾਂ ਬਿਲਕੁਲ ਹੀ ਉਨ੍ਹਾਂ ਨੂੰ ਵਿਸ਼ਵਾਸ਼ ਨਹੀਂ ਹੁੰਦਾ। ਉਨ੍ਹਾਂ ਦਾ ਨਿਸ਼ਚਾ ਹੁੰਦਾ ਹੈ ਕਿ 'ਆਹ ਜਗ ਮਿੱਠਾ ਅਗਲਾ ਕਿਨ ਡਿੱਠਾ'। ਬਾਦਸ਼ਾਹ! ਐਸੇ ਲੋਕ ਵੀ ਮਾੜੇ ਨਹੀਂ ਹਨ, ਉਨ੍ਹਾਂ ਨੂੰ ਮਾਰਨਾ ਸਵਾਬ ਨਹੀਂ ਹੁੰਦਾ। ਉਹ ਭੁੱਲੇ ਹੋਏ ਇਨਸਾਨ ਹਨ, ਸੁਧਾਰੇ ਜਾ ਸਕਦੇ ਹਨ। ਮਾਰਨ ਨਾਲ ਘੋਰ ਹੱਤਿਆ ਆਪਣੇ ਸਿਰ ਚੜ੍ਹਦੀ ਹੈ। ਸੋ ਮੈਂ ਤੁਹਾਨੂੰ ਬੇਨਤੀ ਕਰਦਾ ਹੈ ਕਿ ਜੋ ਤੁਸੀਂ ਜਬਰੀ ਤਬਲੀਗ (ਧਰਮ ਬਦਲਾਉਣ) ਦੇ ਹੁਕਮ ਦਿਤੇ ਹਨ ਉਹ ਨਿਆਂਕਾਰੀ ਨਹੀਂ ਹਨ, ਰਾਜੇ ਦੇ ਧਰਮ ਤੋਂ ਵਿਪਰੀਤ ਹਨ, ਰਾਜਾ ਕਸਾਈ ਨਹੀਂ ਹੁੰਦਾ, ਉਹ ਪ੍ਰਜਾ ਦਾ ਖੂਨ ਨਹੀਂ ਪੀਂਦਾ, ਉਹ ਪਰਜਾ ਨੂੰ ਪਾਲਣ ਵਾਲੀ ਹਰਮਨ ਪਿਆਰਾ ਵਿਅਕਤੀ ਹੁੰਦਾ ਹੈ ਕਿਉਂਕਿ ਪ੍ਰਮੇਸ਼ਰ ਨੇ ਉਸ ਤੇ ਕ੍ਰਿਪਾ ਕਰਕੇ ਉਸ ਨੂੰ ਐਡੀ ਉਚੀ ਪਦਵੀ ਦਿਤੀ ਹੈ।

ਰਾਏ ਕੱਲ੍ਹਾ ਕਹਿਣ ਲੱਗਿਆ, "ਮਹਾਰਾਜ ਜੀ! ਉਨ੍ਹਾਂ ਨੂੰ ਵੀ ਉਸ ਔਰੰਗਜ਼ੇਬ ਨੇ ਸ਼ਹੀਦ ਕਰ ਦਿਤਾ, ਤੁਸੀਂ ਵੀ ਇਸੇ ਸਬੰਧ ਵਿਚ ਬਹੁਤ ਵੱਡੀ ਕੁਰਬਾਨੀ ਦਿਤੀ ਹੈ। ਭਾਵੇਂ ਗੁਰੂ ਤੇਗ

ਬਹਾਦਰ ਸਾਹਿਬ ਪੂਰਨ ਸ਼ਕਤੀਮਾਨ ਸਨ, ਕਿਸੇ ਕਿਸਮ ਦਾ ਕੋਈ ਸ਼ੱਕ ਨਹੀਂ ਕੀਤਾ ਜਾ ਸਕਦਾ ਕਿ ਉਹ ਕੋਈ ਮੁਅਜ਼ਦਾ ਨਹੀਂ ਕਰ ਸਕਦੇ ਸਨ ਪਰ ਉਨ੍ਹਾਂ ਨੇ ਇਨਸਾਨੀ ਤੌਰ ਤੇ ਬਹੁਤ ਹੀ ਉਚੀ ਕਰਨੀ ਕੀਤੀ ਹੈ, ਆਪਣਾ ਸੀਸ ਤਾਂ ਦੇ ਦਿਤਾ ਪਰ ਅਸੂਲ ਨਹੀ ਛੱਡੇ।" ਇਸ ਤਰ੍ਹਾਂ ਗੁਰੂ ਮਹਾਰਾਜ ਜੀ! ਤੁਹਾਡੇ ਗੁਰਸਿੱਖ ਐਸੇ ਬਚਨ ਮੇਰੇ ਨਾਲ ਕਰਿਆ ਕਰਦੇ ਹਨ ਆਪ ਦੀ ਸੂਰਮਤਾਈ ਦੀ ਧਾਕ ਸਾਰੇ ਭਾਰਤ ਵਰਸ਼ ਵਿਚ ਸਾਰੇ ਸੂਰਮਿਆਂ ਦੀ ਜ਼ੁਬਾਨ ਉਪਰ ਹੈ। ਮੈਂ ਆਪ ਦੇ ਗੁਰਸਿਖਾਂ ਤੋਂ ਸੁਣ ਚੁੱਕਿਆ ਹਾਂ ਕਿ ਇਕ ਬਹੁਤ ਵੱਡਾ ਧਾਰਮਕ ਸੰਕਟ ਆਪ ਦੇ ਸਾਮ੍ਹਣੇ ਇਨ੍ਹਾਂ ਕਾਫਰ ਹੁਕਮਰਾਨਾਂ ਨੇ ਖੜ੍ਹਾ ਕਰ ਦਿਤਾ ਹੈ। ਕੁਰਾਨ ਸ਼ਰੀਫ ਦੇ ਨਾਲ ਬਾਦਸ਼ਾਹ ਔਰੰਗਜ਼ੇਬ ਦੀ ਇਕ ਚਿੱਠੀ ਲਾਈ ਗਈ ਸੀ। ਜਾਮਨੀ ਵਜੋਂ ਇਸਲਾਮ ਧਰਮ ਦੀ ਸਭ ਤੋਂ ਮਾਣਨੀਕ ਪੁਸਤਕ ਨਾਲ ਭੇਜੀ ਗਈ, ਹਿੰਦੂ ਰਾਜਿਆਂ ਨੇ ਇਕ ਗਊ ਬਣਾਈ ਅਤੇ ਸੁਣਿਆ ਹੈ ਕਿ ਉਨ੍ਹਾਂ ਨੇ ਵੀ ਆਪਣਾ ਇਕ ਧਰਮ ਗ੍ਰੰਥ ਨਾਲ ਰੱਖ ਕੇ ਭਰੋਸਾ ਦਿਵਾਇਆ ਕਿ ਜੋ ਗੱਲ ਅਸੀਂ ਲਿਖੀ ਹੈ ਉਸ ਦੀ ਜਾਮਨੀ ਅੱਲਾ ਤਾਲਾਹ ਨੂੰ ਵਿਚਾਰ ਵਿਚ ਰੱਖ ਕੇ ਦੇ ਰਹੇ ਹਾਂ। ਇਨ੍ਹਾਂ ਗੁਰਸਿਖਾਂ ਨੇ ਦੱਸਿਆ ਹੈ ਕਿ ਦੁਨੀਆਂ ਵਿਚ ਕੋਈ ਐਸੀ ਤਾਕਤ ਨਹੀਂ ਸੀ ਜੋ ਗੁਰੂ ਮਹਾਰਾਜ ਤੋਂ ਕਿਲ੍ਹਾ ਖਾਲੀ ਕਰਾ ਲੈਂਦੀ ਪਰ ਇਨ੍ਹਾਂ ਧਾਰਮਕ ਪੋਥੀਆਂ ਦਾ ਮਾਣ ਰੱਖਣ ਲਈ ਆਪ ਨੇ ਕਿਲ੍ਹਾ ਛੱਡ ਦਿਤਾ। ਸੱਚੇ ਪਾਤਸ਼ਾਹ! ਉਸ ਤੋਂ ਪਿਛੋਂ ਜੋ ਕੁਝ ਹੋਇਆ ਉਹ ਤਾਂ ਓਹੀ ਜਾਣਦੇ ਹਨ ਜੋ ਉਸ ਵਕਤ ਉਥੇ ਸਨ। ਸ਼ਾਹੀ ਫੌਜਾਂ ਦਾ ਹਮਲਾ ਕਰਨਾ ਇਸ ਗੱਲ ਦਾ ਪ੍ਰਤੀਕ ਹੈ ਕਿ ਇਨ੍ਹਾਂ ਨੂੰ ਨਾ ਕੁਰਾਨ ਸ਼ਰੀਫ ਤੇ ਭਰੋਸਾ ਹੈ, ਨਾ ਹਿੰਦੂ ਧਰਮ ਗ੍ਰੰਥ ਗੀਤਾ ਤੇ ਭਰੋਸਾ ਹੈ ਧੋਖਾ ਦੇਣ ਵਾਲੀ ਲੂੰਬੜ ਚਾਲ ਚੱਲ ਕੇ ਆਪ ਨੂੰ ਇਨ੍ਹਾਂ ਨੇ ਇਹ ਗੱਲਾਂ ਕਹੀਆਂ। ਬੇਅੰਤ ਸਿੰਘ ਸ਼ਹੀਦ ਹੋ ਗਏ।

ਮਹਾਰਾਜ ਜੀ! ਭਾਵੇਂ ਮੈਂ ਇਸਲਾਮ ਧਰਮ ਨਾਲ ਹੀ ਸਬੰਧ ਰਖਦਾ ਹਾਂ ਪਰ ਮੈਨੂੰ ਇਹ ਗੱਲ ਬਹੁਤ ਹੀ ਬੁਰੀ ਲੱਗੀ ਹੈ। ਮੇਰੀਆਂ ਅੱਖਾਂ ਵਿਚੋਂ ਅਥਰੂ ਜਾਂਦੇ ਰਹੇ ਹਨ। ਇਨ੍ਹਾਂ ਗੁਰਸਿੱਖਾਂ ਨੇ ਦੱਸਿਆ ਕਿ ਆਪ ਚਮਕੌਰ ਦੀ ਕੱਚੀ ਗੜ੍ਹੀ ਘਿਰ ਗਏ ਅਤੇ ਪੂਰੀ ਬਹਾਦਰੀ ਨਾਲ ਪੂਰਾ ਦਿਨ ਸ਼ਾਹੀ ਫੌਜਾਂ ਦੇ ਦੰਦ ਖੱਟੇ ਕਰਦੇ ਰਹੇ, ਆਪ ਦੇ ਦੋ ਫਰਜੰਦ (ਸਾਹਿਬਜ਼ਾਦੇ) ਆਪ ਦੀਆਂ ਅੱਖਾਂ ਦੇ ਸਾਮ੍ਹਣੇ ਸ਼ਹੀਦ ਹੋ ਗਏ। ਉਨ੍ਹਾਂ ਦੀ ਬਹਾਦਰੀ ਦੀ ਕਥਾ ਜੋ ਮੈਂ ਸੁਣੀ ਹੈ ਉਸ ਤੋਂ ਮੈਂ ਅਨੁਮਾਨ ਲਾਇਆ ਹੈ ਕਿ ਸੰਸਾਰ ਵਿਚ ਅੱਜ ਤਕ ਕੋਈ ਵੀ ਬਹਾਦਰ ਐਸਾ ਨਹੀਂ ਆਇਆ ਜਿਸ ਨੇ ਇਕੱਲੇ ਫੌਜ ਵਿਚ ਦਾਖਲ ਹੋ ਕੇ ਐਨੇ ਘੰਟੇ ਬਹਾਦਰੀ ਦੇ ਨਾਲ ਕਿਸੇ ਵੱਡੀ ਫੌਜ ਨੂੰ ਰੋਕਿਆ ਹੋਵੇ। ਬਚਨ ਤਾਂ ਮੈਨੂੰ ਹਿੰਦੂਆਂ ਤੋਂ ਸੁਣਨ ਨੂੰ ਮਿਲਦੇ ਰਹਿੰਦੇ ਹਨ, ਉਹ ਵੀ ਦਸਦੇ ਸਨ ਕਿ ਅਰਜਨ ਦਾ ਲੜਕਾ ਅਭਿਮੰਨਯੂ ਇਕੱਲਾ ਜਾ ਕੇ ਵੱਡੇ ਮਹਾਂਰਥੀਆਂ ਨਾਲ ਯੁੱਧ ਕਰਦਾ ਰਿਹਾ, ਮਹਾਰਾਜ ਜੀ! ਉਨ੍ਹਾਂ ਨੇ ਵੀ ਧੋਖਾ ਦਿਤਾ ਅਤੇ ਸਾਰਿਆਂ ਨੇ ਇਕੱਠੇ ਵਾਰ ਕਰਕੇ ਸ਼ਹੀਦ ਕਰ ਦਿਤਾ। ਉਸ ਦੀ ਵੀਰਗਤੀ ਦੀ ਖਬਰ ਜਦੋਂ ਪੰਜੋਂ ਪਾਂਡਵਾਂ ਨੂੰ ਪਹੁੰਚਦੀ ਹੈ ਤਾਂ ਸੁਣਿਆ ਹੈ ਕਿ ਉਨ੍ਹਾਂ ਨੇ ਬਹੁਤ ਵਿਰਲਾਪ ਕੀਤਾ।

ਮੈਨੂੰ ਆਪ ਦੇ ਮੁਖੀ ਗੁਰਸਿੱਖਾਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਜੀ ਜਿਨ੍ਹਾਂ ਨੇ ਸਾਰੀਆਂ ਘਟਨਾਵਾਂ ਅੱਖਾਂ ਨਾਲ ਦੇਖੀਆਂ ਹਨ ਉਨ੍ਹਾਂ ਨੇ ਦੱਸਿਆ ਹੈ ਕਿ ਜਦੋਂ ਵੱਡੇ ਸਾਹਿਬਜ਼ਾਦੇ (ਬਾਬਾ ਅਜੀਤ ਸਿੰਘ ਜੀ) ਯੁੱਧ ਕਰ ਰਹੇ ਸੀ ਤਾਂ ਆਪ ਉਨ੍ਹਾਂ ਦੀ ਯੁੱਧ ਕਲਾ ਨੂੰ ਦੇਖ ਕੇ ਬਲਿਹਾਰ-ਬਲਿਹਾਰ, ਵਾਹੁ-ਵਾਹੁ ਕਹਿ ਰਹੇ ਸਨ, ਕਿਸੇ ਅਫਸੋਸ ਵਿਚ ਨਹੀਂ ਸੀ ਜਾ ਰਹੇ। ਇਹ ਸੱਚੇ ਸੂਰਮਿਆਂ ਅਤੇ ਯੋਧਿਆਂ ਦਾ ਧਰਮ ਹੈ ਕਿ ਉਹ ਸਨਮੁਖ ਹੋ ਕੇ ਵੀਰਗਤੀ ਪ੍ਰਾਪਤ ਕਰਨ। ਆਪ ਦੇ ਛੋਟੇ ਸਾਹਿਬਜ਼ਾਦੇ ਆਪਣੇ ਵੱਡੇ ਭਰਾ ਦੇ ਸ਼ਹੀਦ ਹੋਣ ਪਿਛੋਂ ਆਪ ਤੋਂ ਆਗਿਆ ਮੰਗਣ ਲੱਗੇ, ਆਪ ਨੇ ਖੁਸ਼ੀ-ਖੁਸ਼ੀ ਉਸਨੂੰ ਜੰਗ ਲਈ ਤਿਆਰ ਕੀਤਾ, ਆਪਣੇ ਹੱਥੀਂ ਸ਼ਸ਼ਤਰ ਸਜਾਏ। ਉਨ੍ਹਾਂ ਦੀ ਆਯੂ ਕਿੰਨੀ ਕੁ ਸੀ, ਮੈਨੂੰ ਇਨ੍ਹਾਂ ਨੇ ਦੱਸਿਆ ਹੈ ਕਿ 14 ਸਾਲ ਸੀ ਪਰ ਉਨ੍ਹਾਂ ਦੀ ਜੁਰੱਅਤ ਐਨੀ ਸੀ ਕਿ ਸ਼ੇਰਾਂ ਵਾਂਗੂੰ ਭਖਦੇ ਹੋਏ ਯੁੱਧ ਵਿਚ ਧੱਸੇ ਜਾਂਦੇ ਹਨ ਜਿਵੇਂ ਕੋਈ ਵਿਆਹ ਦੀ ਤਿਆਰੀ ਕਰਕੇ ਖੁਸ਼ੀ ਮਾਣਦਾ ਹੈ। ਸੱਚੇ ਪਾਤਸ਼ਾਹ! ਉਹ ਵੀ ਆਪ ਦੇ ਸਾਮ੍ਹਣੇ ਸ਼ਹਾਦਤ ਦਾ ਪਿਆਲਾ ਪੀ ਕੇ ਵੀਰਗਤੀ ਪ੍ਰਾਪਤ ਕਰ ਗਏ ਅਤੇ ਹਿੰਦੁਸਤਾਨ ਵਿਚ ਹੀ ਨਹੀਂ, ਸਾਰੀ ਦੁਨੀਆਂ ਵਿਚ ਮਿਸਾਲ ਕਾਇਮ ਕਰ ਗਏ। ਧੰਨ ਤੁਹਾਡਾ ਜਿਗਰਾ ਹੈ ਕਿ ਆਪ ਦੇ ਨੇਤਰਾਂ ਤੋਂ ਇਕ ਹੰਝੂ ਵੀ ਨਹੀਂ ਗਿਰਿਆ। ਉਨ੍ਹਾਂ ਦੀ ਸ਼ਹਾਦਤ ਪਿਛੋਂ ਆਪ ਦੇ ਚਿਹਰੇ ਉਤੇ ਐਨਾ ਨੂਰ ਤਾਰੀ ਹੋਇਆ ਕਿ ਆਪ ਦਾ ਚਿਹਰਾ ਦਗ-ਦਗ ਕਰ ਰਿਹਾ ਸੀ। ਧੰਨ ਹਨ ਗੁਰਸਿੱਖ ਜਿਨ੍ਹਾਂ ਨੇ ਉਸ ਵਕਤ ਆਪ ਦੇ ਦਰਸ਼ਨ ਕੀਤੇ। ਇਹ ਬਹੁਤ ਹੀ ਵੱਡਾ ਸਾਕਾ ਸੀ ਜੋ ਸੰਸਾਰ ਦੇ ਇਤਿਹਾਸ ਵਿਚ ਕਿਤੇ ਵੀ ਪੜ੍ਹਨ ਸੁਣਨ ਨੂੰ ਨਹੀਂ ਆਉਂਦਾ। ਹੇ ਗੁਰੂ ਗੋਬਿੰਦ ਸਿੰਘ ਜੀ! ਤੁਸੀਂ ਹੀ ਇਕ ਅਜਿਹੀ ਅਦੁੱਤੀ ਸਖਸ਼ੀਅਤ ਸੰਸਾਰ ਤੇ ਪ੍ਰਗਟ ਹੋਏ ਹੋ ਜਿਸ ਦੀ ਹਰ ਗੱਲਬਾਤ ਬਿਲਕੁਲ ਨਿਆਰੀ ਹੈ।

ਸੱਚੇ ਪਾਤਸ਼ਾਹ! ਮੈਨੂੰ ਹੋਰ ਵੀ ਖੁਸ਼ੀ ਹੋਈ ਕਿ ਇਸ ਆੜੇ ਸਮੇਂ ਵਿਚ ਮੇਰੇ ਹੀ ਜਾਤ ਭਾਈ ਨੇ ਆਪ ਦਾ ਪਲੰਘ ਚੁਕਿਆ। ਮਾਛੀਵਾੜੇ ਦੇ ਪਠਾਣ ਨਾ ਹੀ ਗਨੀ ਖਾਂ ਅਤੇ ਨਾ ਹੀ ਨਬੀ ਖਾਂ ਕਿਸੇ ਚਿੰਤਾ ਵਿਚ ਪਏ। ਉਨ੍ਹਾਂ ਨੇ ਦਿਨ ਦਿਹਾੜੇ ਆਪ ਨੂੰ ਫੌਜਾਂ 'ਚ ਲੰਘਾਉਣ ਦਾ ਯਤਨ ਕੀਤਾ। ਉਸ ਤੋਂ ਬਾਅਦ ਸੱਯਦ ਅਨਾਇਤ ਅਲੀ ਮੋਟੂ ਮਾਜਰੇ ਦੇ ਮਾਨਤਾ ਪ੍ਰਾਪਤ ਪੀਰ, ਉਨ੍ਹਾਂ ਨੇ ਵੀ ਸਿਰ ਧੜ ਦੀ ਬਾਜੀ ਲਾ ਕੇ ਉਚ ਦੇ ਪੀਰ ਕਹਿ ਕੇ ਆਪ ਦੀ ਸੇਵਾ ਕੀਤੀ। ਮੇਰਾ ਮਨ ਉਨ੍ਹਾਂ ਤੋਂ ਬਹੁਤ ਹੀ ਪ੍ਰਭਾਵਿਤ ਹੋਇਆ ਹੈ। ਰਾਏ ਕੱਲ੍ਹਾ ਦੇ ਨੇਤਰਾਂ ਵਿਚੋਂ ਪਾਣੀ ਸਿੰਮ ਰਿਹਾ ਸੀ ਅਤੇ ਉਸ ਨੇ ਸਾਰਿਆਂ ਦੇ ਸਾਮ੍ਹਣੇ ਅਜਿਹਾ ਬਚਨ ਕੀਤਾ ਕਿ ਨਾ ਹੀ ਗੁਰੂ ਸਾਹਿਬ ਨੇ ਕੋਈ ਮੋੜਵਾਂ ਬਚਨ ਕੀਤਾ ਅਤੇ ਨਾ ਹੀ ਜੋ ਉਥੇ ਹਾਜ਼ਰ ਸ਼ਰਧਾਲੂ ਬੈਠੇ ਸਨ ਉਨ੍ਹਾਂ ਨੇ ਕੋਈ ਬਚਨ ਕੀਤਾ, ਸਭ ਦੇ ਨੇਤਰਾਂ ਵਿਚੋਂ ਜਲ ਜਾ ਰਿਹਾ ਸੀ। ਗੁਰੂ ਮਹਾਰਾਜ ਨੇ ਇਕੋ ਬਚਨ ਕੀਤਾ ਕਿ ਰਾਏ ਕੱਲ੍ਹਾ! ਇਹ ਅਮਾਨਤ ਮੈਨੂੰ ਪ੍ਰਮੇਸ਼ਰ ਨੇ ਬਖਸ਼ੀ ਸੀ, ਇਹ ਸਹੀ ਸਲਾਮਤ ਵਾਪਸ ਹੋ ਗਈ, ਮੈਂ ਉਸ ਦਾ ਸ਼ੁਕਰ ਗੁਜ਼ਾਰ ਹਾਂ; ਜੰਮਣਾ-ਮਰਨਾ, ਮਿਲਣਾ-ਵਿਛੁੜਨਾ ਇਹ ਕਾਰ ਸੰਸਾਰ ਤੇ ਸਦਾ ਚਲਦੀ ਰਹਿੰਦੀ ਹੈ। ਅੱਜ ਤਕ ਸੰਸਾਰ ਤੇ ਕੋਈ ਐਸਾ ਨਹੀਂ ਜਨਮਿਆ ਜੋ ਸਦਾ ਅਮਰ ਰਹੇ। ਗੁਰੂ ਮਹਾਰਾਜ ਦਾ ਫੁਰਮਾਨ ਹੈ –

***ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥***

*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥*
*ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥*
*ਪੰਨਾ - 631*

ਜੋ ਸੰਸਾਰ ਤੇ ਆਇਆ ਹੈ ਉਸ ਦੇ ਮੱਥੇ ਤੇ ਜਾਣਾ ਵੀ ਲਿਖਿਆ ਹੁੰਦਾ ਹੈ, ਉਹ ਆਪਣੇ ਕਰਤੱਵ ਪੂਰੇ ਕਰਕੇ ਸੰਸਾਰ ਤੋਂ ਚਲਿਆ ਜਾਂਦਾ ਹੈ। ਔਰੰਗਜ਼ੇਬ ਨੇ ਵੀ ਚਲੇ ਜਾਣਾ ਹੈ, ਝੂਠੇ ਹਾਕਮਾਂ ਨੇ ਵੀ ਚਲੇ ਜਾਣਾ ਹੈ ਪਰ ਉਨ੍ਹਾਂ ਨੇ ਲਾਹਨਤ ਦਾ ਟੋਪ ਸਿਰ ਤੇ ਪਾ ਕੇ ਜਾਣਾ ਹੈ। ਸੱਚੀ ਦਰਗਾਹ ਵਿਚ ਜਦੋਂ ਹਿਸਾਬ ਕਿਤਾਬ ਦੱਸਿਆ ਜਾਣਾ ਹੈ, ਉਨ੍ਹਾਂ ਨੂੰ ਸਜ਼ਾ ਦੇਣਾ ਜਾਂ ਬਖਸ਼ ਦੇਣਾ ਉਸ ਮਾਲਕ ਦਾ ਹੀ ਕੰਮ ਹੈ। ਪਿਆਰਿਆ! ਅਸੀਂ ਤਾਂ ਆਪਣੇ ਮਿਤਰ ਦੀ, ਮਾਲਕ ਦੀ ਰਜ਼ਾਅ ਵਿਚ ਖੁਸ਼ ਹਾਂ, ਜਿਥੇ ਰਖਦਾ ਹੈ ਸਾਨੂੰ ਖੁਸ਼ੀ ਹੀ ਖੁਸ਼ੀ ਹੈ। ਗੁਰੂ ਮਹਾਰਾਜ ਨੇ ਬਚਨ ਬੰਦ ਕਰਦਿਆਂ ਆਖਿਆ ਕਿ ਰਾਏ ਕੱਲ੍ਹਾ! ਸਵੇਰੇ ਮਾਹੀ ਨੂੰ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲੈਣ ਭੇਜਿਆ ਸੀ ਉਹ ਵਾਪਸ ਨਹੀਂ ਮੁੜਿਆ, ਕਈ ਘੰਟੇ ਬੀਤ ਗਏ ਹਨ। ਉਸ ਵੇਲੇ ਰਾਏ ਕੱਲ੍ਹੇ ਨੇ ਬੇਨਤੀ ਕੀਤੀ ਕਿ ਮਹਾਰਾਜ! ਸਰਹੰਦ ਤਾਂ ਇਥੋਂ 50-60 ਕੋਹ ਹੈ, ਉਥੇ ਆਮ ਆਦਮੀ ਦੋ ਦਿਨ ਵਿਚ ਪਹੁੰਚਦਾ ਹੈ ਫੇਰ ਉਸ ਨੇ ਪਤਾ ਵੀ ਲੈਣਾ ਹੈ, ਦੋ ਦਿਨ ਉਸ ਨੂੰ ਆਉਣ ਨੂੰ ਲਗ ਜਾਣੇ ਨੇ। ਮਹਾਰਾਜ! ਉਹ ਤਾਂ ਤਿੰਨ-ਚਾਰ ਦਿਨ ਵਿਚ ਇਥੇ ਪਹੁੰਚ ਸਕੇਗਾ।

ਗੁਰੂ ਮਹਾਰਾਜ ਨੇ ਕਿਹਾ ਕਿ ਕੋਈ ਬੰਦਾ ਇਸ ਉਚੇ ਬੋਹੜ ਉਪਰ ਚੜ੍ਹਾਓ, ਉਹ ਨਿਗ੍ਹਾ ਮਾਰ ਕੇ ਦੇਖੇ। ਰਾਏ ਕੱਲ੍ਹੇ ਨੂੰ ਸ਼ਰਧਾ ਸੀ, ਉਸ ਨੇ ਕਿਹਾ ਕਿ ਦਰਵੇਸ਼ ਪੀਰ, ਆਲਫ ਲੋਕ ਪੂਰੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਹਨ। ਮੈਂ ਤਾਂ ਮਨੁੱਖੀ ਮੱਤ ਅਨੁਸਾਰ ਗੱਲ ਕਰ ਦਿਤੀ ਹੈ, ਪਤਾ ਨਹੀਂ ਇਨ੍ਹਾਂ ਨੂੰ ਕੀ ਭਾਵੇਂ। ਇਹ ਸਮਰੱਥ ਹੋਇਆ ਕਰਦੇ ਹਨ। ਉਸੇ ਵੇਲੇ ਇਹ ਵਿਚਾਰ ਕਰਕੇ ਉਸ ਨੇ ਆਪਣਾ ਇਕ ਨੌਕਰ ਦਰਖਤ ਤੇ ਚੜ੍ਹਾ ਦਿਤਾ, ਉਹ ਸਿਖਰ ਦੀ ਟੀਸੀ ਤੇ ਪਹੁੰਚ ਗਿਆ, ਉਥੋਂ ਹੀ ਬੋਲ ਪਿਆ ਕਿ ਮਾਹੀ ਤਾਂ ਤੇਜ਼ੀ ਨਾਲ ਆ ਰਿਹਾ ਹੈ।

ਥੋੜ੍ਹੇ ਚਿਰ ਵਿਚ ਮਾਹੀ ਪਹੁੰਚ ਗਿਆ। ਗੁਰੂ ਮਹਾਰਾਜ ਨੂੰ ਦੇਖਦੇ ਸਾਰ ਉਸ ਦਾ ਗਲਾ ਰੁਕ ਗਿਆ, ਬੋਲਣ ਦੀ ਥਾਂ ਉਚੀ-ਉਚੀ ਫੁੱਟ-ਫੁੱਟ ਕੇ ਰੋਣ ਲਗ ਗਿਆ। ਸਾਰਿਆਂ ਨੇ ਅਨੁਮਾਨ ਲਾ ਲਿਆ ਕਿ ਜ਼ਰੂਰ ਕੋਈ ਮਾੜੀ ਘਟਨਾ ਹੋਈ ਹੈ ਜਿਸ ਨੂੰ ਇਹ ਦਸਣ ਤੋਂ ਅਸਮਰੱਥ ਹੈ। ਗੁਰੂ ਮਹਾਰਾਜ ਨੇ ਕਿਹਾ ਕਿ ਮਾਹੀ! ਤੂੰ ਰੋ ਨਾ, ਬਹਾਦਰ ਬੰਦਿਆਂ ਦਾ ਕੰਮ ਰੋਣਾ ਨਹੀਂ ਹੁੰਦਾ, ਜੋ ਕੁਝ ਹੋ ਗਿਆ ਉਹ ਤਾਂ ਹੋ ਹੀ ਗਿਆ, ਤੂੰ ਇਹ ਦਸ ਕਿ ਕੀ ਭਾਣਾ ਵਰਤਿਆ ਹੈ? ਗੁਰੂ ਮਹਾਰਾਜ ਨੇ ਉਸ ਨੂੰ ਬੋਲਣ ਦੀ ਸ਼ਕਤੀ ਦਿਤੀ। ਉਸ ਨੇ ਕਿਹਾ ਸੱਚੇ ਪਾਤਸ਼ਾਹ! ਪਹਿਲਾਂ ਤਾਂ ਮੈਂ ਹੈਰਾਨ ਹਾਂ ਕਿ ਜਦੋਂ ਮੈਂ ਆਪ ਪਾਸੋਂ ਚੱਲਿਆ ਸੀ ਤਾਂ ਮੈਨੂੰ ਐਉਂ ਪ੍ਰਤੀਤ ਦਿੰਦਾ ਸੀ ਕਿ ਸਰਹੰਦ ਤਾਂ ਸਾਮ੍ਹਣੇ ਹੀ ਹੈ, ਮੈਂ ਇਕ ਘੜੀ ਵਿਚ ਹੀ ਉਥੇ ਪਹੁੰਚ ਗਿਆ। ਆਪ ਦੀ ਬਦੌਲਤ ਮੈਨੂੰ ਕੋਈ ਵੀ ਨਾ ਦੇਖ ਸਕਿਆ। ਮੈਂ ਘਰ-ਘਰ ਘੁੰਮ ਰਿਹਾ ਸੀ, ਸਾਰੇ ਸਰਹੰਦ ਵਿਚੋਂ ਰੋਣ ਪਿਟਣ ਦੀ, ਸਿਆਪਿਆਂ ਦੀ ਅਵਾਜ਼ ਆ ਰਹੀ ਸੀ। ਐਨੇ ਫੌਜੀ ਜਵਾਨ ਮਾਰੇ ਗਏ ਕਿ ਮੈਂ ਅੰਦਾਜ਼ਾ ਹੀ ਨਹੀਂ ਲਾ ਸਕਿਆ। ਹਿੰਦੂ ਲੋਕ ਚੁੱਪ ਚਾਂਦ ਬੈਠੇ ਸਨ। ਮੈਨੂੰ ਪਤਾ ਲੱਗਿਆ, ਇਕ ਹਿੰਦੂ ਵੀਰ ਨੇ ਦੱਸਿਆ ਕਿ ਬਹੁਤ ਸਖਤ ਪਾਬੰਧੀ ਕਿਲੇ ਦੇ ਦੁਆਲੇ ਲੱਗੀ ਹੋਈ ਸੀ, ਸਿਰਫ ਇਕ ਮੋਤੀ ਮਹਿਰਾ ਦੁੱਧ ਲੈ ਕੇ ਅੰਦਰ ਜਾਂਦਾ ਸੀ। ਕਿਸੇ ਨਾ ਕਿਸੇ ਤਰੀਕੇ ਨਾਲ ਉਹ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਜੀ ਪਾਸ ਪਹੁੰਚਾਉਂਦਾ ਸੀ। ਮੋਤੀ ਮਹਿਰੇ ਦੀ ਮੈਂ ਤਲਾਸ਼ ਕੀਤੀ, ਉਹ ਮੈਨੂੰ ਉਸੇ ਸਮੇਂ ਮਿਲ ਗਿਆ ਜਿਵੇਂ ਆਪ ਨੇ ਹੀ ਪਰੇਰ ਕੇ ਭੇਜਿਆ ਹੋਵੇ। ਗੁਰੂ ਮਹਾਰਾਜ ਜੀ! ਆਪ ਤੋਂ ਕੋਈ ਚੀਜ਼ ਭੁੱਲੀ ਨਹੀਂ ਹੋਈ, ਕੇਵਲ ਮਰਿਆਦਾ ਪੂਰੀ ਕਰਨ ਲਈ ਮੇਰੇ ਸਰੀਰ ਤੋਂ ਆਪ ਨੇ ਕੰਮ ਲਿਆ ਹੈ। ਜੋ ਕੁਝ ਮੈਂ ਉਥੇ ਦੇਖਿਆ ਸੁਣਿਆ, ਉਸਨੂੰ ਮੈਂ ਪੂਰੀ ਤਰ੍ਹਾਂ ਨਾਲ ਦਸ ਨਹੀਂ ਸਕਦਾ। ਐਨਾ ਸੁਣਿਆ ਹੈ ਕਿ ਆਪ ਦੇ ਰਸੋਈਏ ਗੰਗੂ ਨੇ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਫਤਹਿ ਸਿੰਘ ਜੀ ਅਤੇ ਮਾਤਾ ਜੀ ਨੂੰ ਮੁਰਿੰਡੇ ਦੇ ਥਾਣੇਦਾਰ ਪਾਸ ਗ੍ਰਿਫਤਾਰ ਕਰਾ ਦਿਤਾ। ਉਥੋਂ ਉਹ ਰਥਾਂ ਵਿਚ ਬੈਠਾ ਕੇ ਸਰਹੰਦ ਪਹੁੰਚਾਏ ਗਏ। ਅਤੇ ਉਨ੍ਹਾਂ ਪਾਸ ਕੋਈ ਕਪੜਾ ਵੀ ਨਹੀਂ ਸੀ, ਹਵਾ ਬਹੁਤ ਹੀ ਠੰਢੀ ਚਲ ਰਹੀ ਸੀ, ਹੁਕਮ ਦੇ ਦਿਤਾ ਕਿ ਮੁਰਿੰਡੇ ਵਲ ਦੇ ਬੁਰਜ ਵਿਚ ਉਨ੍ਹਾਂ ਨੂੰ ਕੈਦ ਕਰ ਦਿਤਾ ਜਾਵੇ, ਕੋਈ ਚੀਜ਼ ਖਾਣ ਵਾਸਤੇ ਨਾ ਦਿਤੀ ਜਾਵੇ, ਨਾ ਹੀ ਕੋਈ ਕਪੜਾ ਸਰਦੀ ਤੋਂ ਬਚਣ ਵਾਸਤੇ ਦਿਤਾ ਜਾਵੇ। ਬੜਾ ਵਹਿਸ਼ਿਆਨਾ ਹੁਕਮ ਸੀ। ਗੁਰੂ ਮਹਾਰਾਜ ਜੀ! ਇਹ ਤਾਂ ਤੁਸੀਂ ਹੀ ਜਾਣਦੇ ਹੋ ਕਿ ਕਿਵੇਂ ਉਨ੍ਹਾਂ ਨੇ ਪਾਲੇ ਤੋਂ ਬਚਣ ਲਈ ਕੀਤਾ ਪਰ ਮਹਿਰੇ ਨੇ ਦੱਸਿਆ ਕਿ ਦੋਨੋਂ ਸਾਹਿਬਜ਼ਾਦੇ ਮਾਤਾ ਜੀ ਦੀ ਗੋਦ ਵਿਚ ਸੌਂ ਗਏ ਅਤੇ ਮਾਤਾ ਜੀ ਸਾਰੀ ਰਾਤ ਜਾਗਦੇ ਰਹੇ। ਸਵੇਰੇ ਹੀ ਕਚਹਿਰੀ ਲਗਣ ਦਾ ਹੁਕਮ ਦਿਤਾ ਗਿਆ ਸੀ ਅਤੇ ਸਾਰੇ ਜੰਗ ਵਿਚ ਸ਼ਾਮਲ ਹੋਏ ਜਰਨੈਲਾਂ ਨੂੰ ਹਾਜ਼ਰੀ ਵਾਸਤੇ ਕਿਹਾ ਗਿਆ। ਸੁਣਿਆ ਹੈ ਕਿ ਦੋ ਦਿਨ ਕਚਹਿਰੀ ਵਿਚ ਛੋਟੇ ਫਰਜ਼ੰਦ (ਸਾਹਿਬਜ਼ਾਦਿਆਂ) ਨੂੰ ਬੁਲਾਇਆ ਗਿਆ। ਜੋ ਕੁਝ ਬਚਨ ਉਨ੍ਹਾਂ ਨੇ ਉਸ ਕਚਹਿਰੀ ਵਿਚ ਕੀਤੇ ਉਹ ਸੁਣ ਕੇ ਤਾਂ ਮੈਂ ਹੈਰਾਨ ਹੋ ਗਿਆ ਕਿ ਐਨੇ ਛੋਟੇ ਬੱਚੇ ਐਨੀਆਂ ਵੱਡੀਆਂ ਗੱਲਾਂ ਕਰ ਸਕਦੇ ਹਨ? ਮਹਾਰਾਜ ਜੀ! ਮੈਨੂੰ ਪਤਾ ਲੱਗਿਆ ਕਿ ਡਰ ਨਾਮ ਦੀ ਚੀਜ਼ ਉਨ੍ਹਾਂ ਦੇ ਨੇੜੇ ਤੇੜੇ ਵੀ ਨਹੀਂ ਸੀ। ਉਨ੍ਹਾਂ ਦਾ ਸ੍ਵੈਮਾਨ ਅਸਮਾਨਾਂ ਨੂੰ ਛੋਹ ਰਿਹਾ ਸੀ। ਉਨ੍ਹਾਂ ਨੇ ਨਵਾਬ ਦੀ ਕੋਈ ਪ੍ਰਵਾਹ ਨਾ ਕੀਤੀ ਮੈਨੂੰ ਦੱਸਿਆ ਗਿਆ ਹੈ ਕਿ ਝੁੱਕ ਕੇ ਸੱਤ ਸਲਾਮਾਂ ਕਰਨ ਦੀ ਥਾਂ ਉਹ ਨਿਧੜਕ ਖੜ੍ਹੇ ਰਹੇ। ਉਨ੍ਹਾਂ ਨੇ ਫਤਹਿ ਬੁਲਾਈ ਜਿਸ ਤਰ੍ਹਾਂ ਗੁਰਸਿੱਖ ਇਕ ਦੂਜੇ ਨੂੰ ਮਿਲਣ ਉਪਰ ਬੁਲਾਇਆ ਕਰਦੇ ਹਨ। ਉਨ੍ਹਾਂ ਦੀ ਭੈ ਰਹਿਤ ਹਾਲਤ ਦੇਖ ਕੇ ਸਾਰੇ ਹੈਰਾਨ ਹੋ ਰਹੇ ਸਨ। ਕਾਜ਼ੀ ਨੇ ਕਿਹਾ ਕਿ ਬੱਚਿਓ! ਕਚਹਿਰੀ ਦੇ ਰਿਵਾਜ ਅਨੁਸਾਰ ਮੈਂ ਤੁਹਾਨੂੰ ਦਸਦਾ ਹਾਂ ਕਿ ਇਸ ਤਰ੍ਹਾਂ ਝੁਕ ਕੇ ਸਲਾਮ ਕੀਤੀ ਜਾਂਦੀ ਹੈ ਅਤੇ ਸੱਤ ਸਲਾਮ ਕਰਨ ਪਿਛੋਂ ਸਿੱਧੇ ਖੜ੍ਹੇ ਹੋ ਜਾਈਦਾ ਹੈ, ਤੁਸੀਂ ਵੀ ਇਸ ਤਰ੍ਹਾਂ ਕਰੋ। ਉਨ੍ਹਾਂ ਨੇ ਕਿਹਾ, "ਕਾਜ਼ੀ ਸਾਹਿਬ! ਅਸੀਂ ਝੁਕਦੇ ਤਾਂ ਸੰਤਾਂ ਨੂੰ ਹੀ ਹਾਂ ਜਿਨ੍ਹਾਂ ਦੇ ਅੰਦਰ ਪ੍ਰਮੇਸ਼ਰ ਦੇ ਨਾਮ ਦੀ ਰੌ ਰੁਮਕਦੀ ਹੈ। ਉਨ੍ਹਾਂ ਦੇ ਚਰਨਾਂ ਦੀ ਅਸੀਂ ਧੂੜੀ ਵੀ ਮੰਗਦੇ ਹਾਂ। ਅਸਾਡੇ

ਸੀਸ ਵਿਚ ਪੰਜ ਚੂਲੀਆਂ ਉਸ ਅੰਮ੍ਰਿਤ ਦੀਆਂ ਪਾਈਆਂ ਹਨ ਜੋ ਆਦਮੀ ਨੂੰ ਸਦਾ ਲਈ ਅਮਰ ਕਰ ਦਿੰਦੀਆਂ ਹਨ। ਅਸੀਂ ਅਕਾਲਪੁਰਖ ਦੇ ਪਿਆਰਿਆਂ ਅੱਗੇ ਝੁਕ ਸਕਦੇ ਹਾਂ ਪਰ ਇਨ੍ਹਾਂ ਪਾਮਰਾਂ ਅੱਗੇ ਨਹੀਂ ਝੁਕ ਸਕਦੇ, ਇਹ ਨਿਰੇ ਕਾਫਰ ਝੂਠੇ ਜ਼ਾਲਮ ਹਨ। ਇਹ ਕਹਿੰਦੇ ਹਨ ਕਿ ਸਾਡਾ ਪਿਤਾ ਸ਼ਹੀਦ ਹੋ ਗਿਆ, ਇਹ ਗੱਲ ਅਸੀਂ ਕਦੇ ਮੰਨ ਹੀ ਨਹੀਂ ਸਕਦੇ। ਸਾਡੇ ਪਿਤਾ ਅਕਾਲ ਪੁਰਖ ਨੇ ਇਸ ਜ਼ੁਲਮ ਦੇ ਹੜ੍ਹ ਨੂੰ ਰੋਕਣ ਲਈ ਭੇਜੇ ਹਨ। ਉਨ੍ਹਾਂ ਦਾ ਫੁਰਮਾਨ ਹੈ -

***ਮੈ ਹੋ ਪਰਮ ਪੁਰਖ ਕੋ ਦਾਸਾ।***
***ਦੇਖਨ ਆਯੋ ਜਗਤ ਤਮਾਸਾ।***
***ਅਕਾਲ ਪੁਰਖ ਬਾਚ॥ ਚੌਪਈ॥***

ਜੇ ਉਹ ਚਾਹੁੰਣ ਤਾਂ ਸਾਰੀ ਫੌਜ ਦਾ ਨਾਸ਼ ਵੀ ਕਰ ਸਕਦੇ ਹਨ, ਪਰ ਉਹ ਮਾਨਵ ਸਰੀਰ ਧਾਰਨ ਕਰਕੇ ਮਾਨਵ ਮਰਿਆਦਾ ਤੋਂ ਉਲਟ ਨਹੀਂ ਚਲ ਰਹੇ ਅਤੇ ਉਨ੍ਹਾਂ ਨੇ ਹੀ ਆਪਣੀ ਬਾਣੀ ਵਿਚ ਕਿਹਾ ਹੈ -

***ਨਾਟਕ ਚੇਟਕ ਕੀਏ ਕੁਕਾਜਾ।***
***ਪ੍ਰਭ ਲੋਗਨ ਕਹ ਆਵਤ ਲਾਜਾ। ਬਚਿਤ੍ਰ ਨਾਟਕ***

ਪ੍ਰਭੂ ਦੇ ਲੋਕ ਕਰਾਮਾਤਾਂ ਨਹੀਂ ਦਿਖਾਇਆ ਕਰਦੇ। ਵੈਸੇ ਉਨ੍ਹਾਂ ਨੂੰ ਮਾਰਨ ਵਾਲਾ ਸੰਸਾਰ ਉਪਰ ਕੋਈ ਵੀ ਨਹੀਂ ਜੰਮਿਆ, ਇਹ ਬਿਲਕੁਲ ਝੂਠ ਬੋਲਦੇ ਹਨ। ਅਸੀਂ ਇਨ੍ਹਾਂ ਅੱਗੇ ਨਹੀਂ ਝੁਕ ਸਕਦੇ, ਅਸੀਂ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਝੁਕਦੇ ਹਾਂ।" ਮਹਾਰਾਜ ਜੀ! ਬਹੁਤ ਸਵਾਲ ਜਵਾਬ ਹੋਏ। ਜਦੋਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਦੀਨ ਇਸਲਾਮ ਵਿਚ ਆ ਜਾਵੋ, ਸਾਡੀ ਸ਼ਰ੍ਹਾ ਨੂੰ ਕਬੂਲ ਕਰੋ, ਨਮਾਜ਼ਾਂ ਪੜ੍ਹੋ, ਰੋਜ਼ੇ ਰੱਖੋ ਤਾਂ ਉਨ੍ਹਾਂ ਨੇ ਕਿਹਾ ਕਿ ਤੁਸੀਂ ਪੰਜ ਵਾਰੀ ਨਮਾਜ਼ ਪੜ੍ਹਦੇ ਹੋ, ਅਸੀਂ ਸਦਾ ਹੀ ਪੜ੍ਹਦੇ ਰਹਿੰਦੇ ਹਾਂ। ਸਾਡੇ ਮੁੱਖ ਵਿਚ ਸਦਾ ਹੀ ਖੁਦਾ ਦਾ ਨਾਮ ਨਿਕਲਦਾ ਹੈ। ਰੋਜ਼ੇ ਅਸੀਂ ਹਰ ਰੋਜ਼ ਹੀ ਰਖਦੇ ਹਾਂ ਕਿਉਂਕਿ ਅਸੀਂ ਅਲਪ ਅਹਾਰ ਅਤੇ ਥੋੜ੍ਹੀ ਨੀਂਦ ਲੈ ਕੇ ਸਾਰਾ ਸਮਾਂ ਪ੍ਰਮੇਸ਼ਰ ਦੀ ਯਾਦ ਵਿਚ ਬਿਤਾਉਂਦੇ ਹਾਂ। ਸਾਡੇ ਪਿਤਾ ਦਾ ਉਪਦੇਸ਼ ਹੈ ਕਿ ਸਾਰੇ ਇਨਸਾਨ ਇਕੋ ਹੀ ਹਨ ਉਨ੍ਹਾਂ ਦੀ ਬੋਲੀ ਵਿਚ ਫਰਕ ਹੈ। ਜਿਹੋ ਜਿਹੇ ਦੇਸ਼ ਵਿਚ ਰਹਿੰਦੇ ਹਨ, ਉਹੋ ਜਿਹੇ ਹੀ ਵਸਤਰ ਪਹਿਨਦੇ ਹਨ ਪਰ ਇਨਸਾਨਾਂ ਵਿਚ ਕੋਈ ਫਰਕ ਨਹੀਂ ਹੈ। ਦੇਹੁਰੇ ਤੇ ਮਸਜਿਦ ਦੇ ਭੁਲੇਖੇ ਵਿਚ ਨਾ ਪਵੋ, ਇਹ ਦੋਵੇਂ ਥਾਂ ਪ੍ਰਮੇਸ਼ਰ ਦੀ ਬੰਦਗੀ ਕਰਨ ਵਾਸਤੇ ਹਨ। ਤੁਸੀਂ ਜੋ ਅਸਾਨੂੰ ਇਸਲਾਮ ਵਿਚ ਆਉਣ ਵਾਲੀ ਗੱਲ ਕਹਿੰਦੇ ਹੋ, ਕਿਸ ਇਸਲਾਮ ਦੀ ਤੁਸੀਂ ਗੱਲ ਕਹਿੰਦੇ ਹੋ? ਤੁਸੀਂ ਤਾਂ ਇਸਲਾਮ ਧਰਮ ਦੇ ਹੁੰਦੇ ਹੋਏ ਕੁਰਾਨ ਸ਼ਰੀਫ ਨਾਲ ਚਿੱਠੀ ਲਾ ਕੇ, ਐਨਾ ਧ੍ਰੋਹ ਕਮਾਇਆ ਹੈ ਕਿ ਤੁਸੀਂ ਤਾਂ ਉਸ ਨੂੰ ਇਕ ਸਾਧਾਰਨ ਪੁਸਤਕ ਵੀ ਨਹੀਂ ਸਮਝਿਆ। ਅਸੀਂ ਨਾ ਕਿਸੇ ਨੂੰ ਭੈ ਦਿੰਦੇ ਹਾਂ ਨਾ ਹੀ ਕਿਸੇ ਤੋਂ ਭੈ ਖਾਂਦੇ ਹਾਂ। ਮਨੁੱਖ ਪ੍ਰਮੇਸ਼ਰ ਨੇ ਇਕੋ ਜਿਹੇ ਪੈਦਾ ਕੀਤੇ ਹਨ, ਉਹੋ ਜਿਹੀਆਂ ਉਸ ਦੀਆਂ ਅੱਖਾਂ ਹਨ, ਉਹੋ ਜਿਹੇ ਉਸ ਦੇ ਕੰਨ ਹਨ, ਉਹੋ ਜਿਹਾ ਹੀ ਮੂੰਹ ਹੈ, ਬੋਲੀ ਵੀ ਆਪਣੇ ਹਿਸਾਬ ਨਾਲ ਬੋਲਦੇ ਹਨ, ਫੇਰ ਇਹ ਧੱਕਾ ਕਿਉਂ! ਕਿ ਤੁਸੀਂ ਇਸਲਾਮ ਧਾਰਨ ਕਰੋ? ਸਾਡੇ ਗੁਰੂ ਮਹਾਰਾਜ, ਗੁਰੂ ਨਾਨਕ ਸਾਹਿਬ ਨੇ ਨਵਾਬ ਦੌਲਤ ਖਾਂ ਨੂੰ ਸੱਚੀ ਨਮਾਜ਼ ਪੜ੍ਹਨ ਦੀ ਜੁਗਤ ਦੱਸੀ। ਸਾਡੇ ਪਿਤਾ ਕਿਸੇ ਦਾ ਦੇਸ਼ ਨਹੀਂ ਖੋਂਹਦੇ ਅਤੇ ਸਭ ਦੀ ਰਾਖੀ ਕਰਦੇ ਹਨ। ਤੁਸੀਂ ਉਨ੍ਹਾਂ ਉਪਰ ਚੜ੍ਹ-ਚੜ੍ਹ ਆਉਂਦੇ ਹੋ, ਉਹ ਆਪਣੇ ਖਤਰੀ ਧਰਮ ਨੂੰ ਪਾਲਦੇ ਹੋਏ ਤੁਹਾਡੀ ਵੰਗਾਰ ਨੂੰ ਪ੍ਰਵਾਨ ਕਰਦੇ ਹਨ। ਤੁਹਾਡੇ ਸ਼ਸਤਰਾਂ ਦਾ ਜਵਾਬ ਸ਼ਸਤਰਾਂ ਨਾਲ ਦਿੰਦੇ ਹਨ। ਆਪਣੀ ਰਾਖੀ ਕਰਨਾ ਇਨਸਾਨ ਦਾ ਜਮਾਂਦਰੂ ਹੱਕ ਹੈ। ਜੋ ਆਪਣੇ ਹੱਕਾਂ ਦੀ ਰਾਖੀ ਨਹੀਂ ਕਰ ਸਕਦੇ, ਉਸ ਦਾ ਸਰੀਰ ਤਾਂ ਅੰਨ੍ਹ ਪਾਣੀ ਨਾਲ ਚੱਲਣ ਵਾਲੀ ਮਸ਼ੀਨ ਹੈ, ਉਸ ਵਿਚ ਇਨਸਾਨਪੁਣਾ ਨਹੀਂ ਹੁੰਦਾ। ਅਜਿਹਾ ਉਤਰ ਸੁਣ ਕੇ ਖਾਮੋਸ਼ੀ ਛਾ ਜਾਂਦੀ ਸੀ, ਪਰ ਮਹਾਰਾਜ ਜੀ ਤੁਹਾਡੀ ਜਾਤ ਦਾ ਹੀ ਜੋ ਸੁੱਚਾ ਨੰਦ ਸੀ ਉਹ ਸ਼ੋਹਰਤ ਪ੍ਰਾਪਤ ਕਰਨ ਲਈ ਉਲਟ ਗੱਲ ਕਰ ਰਿਹਾ ਸੀ। ਉਸ ਨੇ ਕਿਹਾ ਕਿ ਨਵਾਬ ਸਾਹਿਬ! ਖਾਮੋਸ਼ੀ ਧਾਰਨ ਦੀ ਲੋੜ ਨਹੀਂ, ਇਹ ਨਾਗਾਂ ਦੇ ਬੱਚੇ ਹਨ, ਸਪੋਲੀਏ ਹਨ, ਜੇ ਅੱਜ ਛੱਡ ਦਿਤੇ ਤਾਂ ਵੱਡੇ ਹੋ ਕੇ ਅਜਿਹਾ ਉਪਦੱਵ ਮਚਾਉਣਗੇ ਕਿ ਮੁਗਲ ਰਾਜ ਦੀ ਜੜ੍ਹ ਹਿੱਲ ਜਾਵੇਗੀ। ਉਸ ਵੇਲੇ ਹੁਕਮ ਦਿਤਾ ਗਿਆ ਕਿ ਇਨ੍ਹਾਂ ਬੱਚਿਆਂ ਨੂੰ ਕੋਹ-ਕੋਹ ਕੇ ਸ਼ਹੀਦ ਕੀਤਾ ਜਾਵੇ। ਹੁਕਮ ਦੇਣ ਤੋਂ ਪਿਛੋਂ ਸਾਰੀ ਕਚਹਿਰੀ ਵਲ ਨਿਗ੍ਹਾ ਕੀਤੀ ਕਿ ਇਹ ਸਾਰੇ ਮੇਰੇ ਨਾਲ ਸਹਿਮਤ ਹਨ? ਮਹਾਰਾਜ! ਇਕ ਬਹਾਦਰ ਖੜ੍ਹਾ ਹੋ ਗਿਆ, ਉਹ ਕਹਿਣ ਲੱਗਿਆ, "ਨਵਾਬ ਸਾਹਿਬ! ਅਸੀਂ ਤੇਰੇ ਫੈਸਲੇ ਨਾਲ ਬਿਲਕੁਲ ਸਹਿਮਤ ਨਹੀਂ ਹਾਂ। ਇਹ ਤੂੰ ਸ਼ਰ੍ਹਾ ਦੇ ਉਲਟ ਗੱਲ ਕਰ ਰਿਹਾ ਹੈਂ। ਸ਼ੀਰ ਖੋਰ ਬੱਚੇ, ਜਿਹੜੇ ਆਪਣੇ ਭਵਿੱਖ ਬਾਰੇ ਸੋਚ ਹੀ ਨਾ ਸਕਦੇ ਹੋਣ, ਉਨ੍ਹਾਂ ਉਤੇ ਇਹ ਕੁਫਰਾਨਾ ਸਜ਼ਾ ਥੋਪ ਦੇਵੋ, ਅਸੀਂ ਇਸ ਨਾਲ ਰੱਤਾ ਭਰ ਵੀ ਸਹਿਮਤ ਨਹੀਂ ਹਾਂ। ਐਸੀ ਕਚਹਿਰੀ ਜਿਸ ਵਿਚ ਇਨਸਾਨ ਕੋਈ ਬੈਠਾ ਹੀ ਨਹੀਂ, ਜਿਨ੍ਹਾਂ ਦਾ ਹਜ਼ਰਤ ਦੀ ਤਾਲੀਮ ਨਾਲ ਕੋਈ ਸਬੰਧ ਨਾ ਹੋਵੇ, ਅਸੀਂ ਐਸੀ ਕਚਹਿਰੀ ਵਿਚ ਇਕ ਮਿੰਟ ਵੀ ਬੈਠਣਾ ਪਸੰਦ ਨਹੀਂ ਕਰਦੇ। ਪਰ ਯਾਦ ਰੱਖ ਨਵਾਬ ਸਾਹਿਬ! ਮੈਂ ਕੋਈ ਪੇਸ਼ੀਨਗੋਈ ਨਹੀਂ ਕਰ ਰਿਹਾ, ਜਦੋਂ ਜ਼ੁਲਮ ਦੀ ਹਦ ਵਧ ਜਾਂਦੀ ਹੈ ਉਸ ਵੇਲੇ ਅੱਲਾਹ ਤਾਲਾ ਸਜ਼ਾ ਦਿੰਦਾ ਹੈ। ਯਾਦ ਰੱਖ, ਇਨ੍ਹਾਂ ਬੱਚਿਆਂ ਦੇ ਖ਼ੂਨ ਦਾ ਕਤਰਾ-ਕਤਰਾ ਮੁਗਲ ਰਾਜ ਦੀਆਂ ਜੜ੍ਹਾਂ ਪੁੱਟ ਦੇਵੇਗਾ, ਮੁਗਲ ਤਖਤ ਰੂੰ ਵਾਂਗੂੰ ਉਡ ਜਾਵੇਗਾ।

ਸੱਚੇ ਪਾਤਸ਼ਾਹ! ਉਹ ਕਹਿੰਦੇ-ਕਹਿੰਦੇ ਕਚਹਿਰੀ ਤੋਂ ਬਾਹਰ ਚਲੇ ਗਏ। ਉਨ੍ਹਾਂ ਦੇ ਜਾਣ ਪਿਛੋਂ ਚਰਚਾ ਚੱਲੀ ਕਿ ਸੁੱਚਾ ਨੰਦ ਖਤਰੀ (ਮੈਂ ਤਾਂ ਝੂਠਾ ਨੰਦ ਹੀ ਕਹਾਂਗਾ) ਨੇ ਕਿਹਾ ਕਿ ਹੁਕਮ ਦੀ ਤਾਮੀਲ ਹੋਣੀ ਚਾਹੀਦੀ ਹੈ। ਸੱਚੇ ਪਾਤਸ਼ਾਹ! ਉਨ੍ਹਾਂ ਨੇ ਮਾਸੂਮ ਜਿੰਦਾਂ ਨੂੰ ਦੁਖੀ ਕਰ-ਕਰਕੇ ਕੰਧ ਵਿਚ ਚਿਣ ਦਿਤਾ। ਕੰਧ ਨੇ ਪਸੰਦ ਨਾ ਕੀਤਾ ਕਿ ਮੇਰੇ ਵਿਚ ਐਨੀਆਂ ਪਵਿੱਤਰ ਰੂਹਾਂ ਸਮਾਅ ਜਾਣ, ਵਿਚਾਲਿਓਂ ਫਟ ਗਈ। ਬਹੁਤ ਜ਼ੋਰ ਨਾਲ ਧਮਾਕਾ ਹੋਇਆ ਅਤੇ ਇਕ ਜਲਾਦ ਨੂੰ ਹੁਕਮ ਦਿਤਾ ਅਤੇ ਉਸ ਨੇ ਉਨ੍ਹਾਂ ਦੋਵੇਂ ਸ਼ੀਰ ਖੋਰ ਬੱਚਿਆਂ ਦੀ ਛਾਤੀ ਤੇ ਆਪਣੇ ਭਾਰੇ ਗੋਡੇ ਰੱਖ ਕੇ ਜਿਵੇਂ ਬਕਰੇ ਨੂੰ ਹਲਾਲ ਕਰੀਦਾ ਹੈ, ਉਨ੍ਹਾਂ ਦੋਹਾਂ ਬੱਚਿਆਂ ਨੂੰ ਸ਼ਹੀਦ ਕਰ ਦਿਤਾ। ਮੈਨੂੰ ਇਹ ਵੀ ਪਤਾ ਲੱਗਿਆ ਕਿ ਜਦੋਂ ਮਾਤਾ ਜੀ ਨੂੰ ਇਨ੍ਹਾਂ ਦੀ ਸ਼ਹਾਦਤ ਦੀ ਗੱਲ ਪਤਾ ਲੱਗੀ ਤਾਂ ਉਨ੍ਹਾਂ ਨੇ ਕੋਈ ਅਫਸੋਸ

ਨਹੀਂ ਕੀਤਾ, ਨਾ ਹੀ ਕੋਈ ਰੋਣਾ ਕੁਰਲਾਣਾ ਕੀਤਾ, ਆਪ ਨੇ ਸਮਾਧੀ ਲਾਈ ਅਤੇ ਯੋਗੀਆਂ ਵਾਂਗੂੰ ਪ੍ਰਾਣ ਤਿਆਗ ਦਿਤੇ। ਸਾਰੇ ਹੈਰਾਨ ਸਨ ਕਿ ਕਿੱਡੀ ਕਰਨੀ ਕਮਾਈ ਵਾਲੇ ਮਾਤਾ ਜੀ ਸਨ ਜਿਨ੍ਹਾਂ ਵਿਚ ਸਰੀਰ ਨੂੰ ਤਿਆਗਣ ਦੀ ਸ਼ਕਤੀ ਸੀ। ਉਸ ਵੇਲੇ ਸੱਚੇ ਪਾਤਸ਼ਾਹ! ਆਪ ਦੀ ਪ੍ਰੇਰਨਾ ਨਾਲ ਇਕ ਟੋਡਰ ਮੱਲ ਨਾਮ ਦਾ ਖਤਰੀ ਬਹੁਤ ਵੱਡੀ ਪੰਚਾਇਤ ਬਣਾ ਕੇ ਨਵਾਬ ਦੀ ਕਚਹਿਰੀ ਵਿਚ ਪਹੁੰਚਿਆ ਅਤੇ ਬੇਨਤੀ ਕੀਤੀ ਕਿ ਇਨ੍ਹਾਂ ਬੱਚਿਆਂ ਦਾ ਸਰੀਰ ਸਾਨੂੰ ਸੌਂਪਿਆ ਜਾਵੇ ਤਾਂ ਕਿ ਅਸੀਂ ਇਨ੍ਹਾਂ ਦੇ ਧਰਮ ਅਨੁਸਾਰ ਸਸਕਾਰ ਕਰ ਸਕੀਏ। ਨਵਾਬ ਨੇ ਕਿਹਾ ਕਿ ਸਾਰੇ ਸੰਸਾਰ ਵਿਚ ਇਨ੍ਹਾਂ ਦਾ ਸਸਕਾਰ ਕਰਨ ਲਈ ਕੋਈ ਥਾਂ ਨਹੀਂ ਮਿਲਣਾ। ਜੇ ਤੂੰ ਇਛੁਕ ਹੈਂ ਤਾਂ ਜਿੰਨੀ ਥਾਂ ਉਪਰ ਤੂੰ ਮੋਹਰਾਂ ਵਿਛਾ ਦੇਵੇਂਗਾ, ਓਨਾਂ ਥਾਂ ਤੈਨੂੰ ਮਿਲ ਜਾਵੇਗਾ। ਸੱਚੇ ਪਾਤਸ਼ਾਹ! ਉਹ ਆਪ ਦੀ ਐਨੀ ਅਕੀਦਤ ਵਾਲਾ ਪ੍ਰੇਮੀ ਸੀ ਕਿ ਉਸ ਨੇ ਮੋਹਰਾਂ ਦੀ ਪ੍ਰਵਾਹ ਨਾ ਕੀਤੀ ਤੇ ਥਾਂ ਲੈ ਕੇ ਸਾਹਿਬਜ਼ਾਦਿਆਂ ਦਾ ਸਸਕਾਰ ਕਰ ਦਿਤਾ। ਐਨਾ ਕਹਿ ਕੇ ਮਾਹੀ ਫੁੱਟ-ਫੁੱਟ ਕੇ ਰੋ ਪਿਆ ਅਤੇ ਕੁਝ ਬੋਲ ਨਾ ਸਕਿਆ।

ਉਸ ਵੇਲੇ ਆਪ ਨੇ ਪੁਛਿਆ ਕਿ ਉਹ ਕੌਣ ਸੀ ਜਿਨ੍ਹਾਂ ਨੇ ਕਚਹਿਰੀ ਦਾ ਬਾਈਕਾਟ ਕੀਤਾ? ਕਹਿਣ ਲੱਗਿਆ, ਮਹਾਰਾਜ! ਮੈਨੂੰ ਪਤਾ ਲੱਗਿਆ ਹੈ ਕਿ ਉਹ ਮਲੇਰ ਕੋਟਲੇ ਦੇ ਨਵਾਬ ਸਨ। ਉਨ੍ਹਾਂ ਨੂੰ ਕਿਹਾ ਕਿ ਤੁਸੀਂ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰ ਦਿਓ ਕਿਉਂਕਿ ਤੁਹਾਡਾ ਵੱਡਾ ਭਰਾ ਚਮਕੌਰ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਨੇ ਸ਼ਹੀਦ ਕਰ ਦਿਤਾ ਸੀ। ਉਨ੍ਹਾਂ ਨੇ ਕਿਹਾ ਕਿ ਅਸੀਂ ਬਹਾਦਰ ਹਾਂ, ਬੁਜ਼ਦਿਲ ਨਹੀਂ ਹਾਂ, ਜਦੋਂ ਗੁਰੂ ਗੋਬਿੰਦ ਸਿੰਘ ਨਾਲ ਫੇਰ ਕਦੇ ਯੁੱਧ ਵਿਚ ਮੇਲ ਹੋਇਆ ਤਾਂ ਅਸੀਂ ਉਨ੍ਹਾਂ ਤੋਂ ਬਦਲਾ ਵੀ ਲੈ ਸਕਦੇ ਹਾਂ ਪਰ ਅਸੀਂ ਕੁਫਰ ਦੀ ਗੱਲ ਨਹੀਂ ਕਰ ਸਕਦੇ। ਦੇਖਦੇ-ਦੇਖਦੇ ਉਹ ਆਪਣੇ-ਆਪਣੇ ਘੋੜਿਆਂ ਤੇ ਸਵਾਰ ਹੋ ਕੇ ਮਲੇਰ ਕੋਟਲੇ ਨੂੰ ਚਲੇ ਗਏ। ਨਵਾਬ ਨੇ ਰੋਕਣ ਦੀ ਕੋਸ਼ਿਸ਼ ਕੀਤੀ, ਪਰ ਉਹ ਨਾ ਰੁਕੇ। ਸੁਣਿਆ ਹੈ ਕਿ ਉਹ ਬਜ਼ਾਰ ਵਿਚੋਂ ਲੰਘਦੇ ਹੋਏ ਵੀ ਕਹਿੰਦੇ ਜਾ ਰਹੇ ਸਨ ਕਿ ਕੁਫਰ ਹੋ ਗਿਆ-ਕੁਫਰ ਹੋ ਗਿਆ, ਲੋਕ ਲਾਹਨਤਾਂ ਪਾਉਣਗੇ ਕਿ ਇਸਲਾਮ ਦੇ ਰਾਜ ਵੇਲੇ ਕਿੱਡੇ ਮਾੜੇ ਜ਼ੁਲਮ ਹੋਏ। ਉਸ ਵੇਲੇ ਗੁਰੂ ਮਹਾਰਾਜ ਜੀ ਪਲੰਘ ਤੇ ਬੈਠੇ ਸਨ ਅਤੇ ਚਰਨ ਹੇਠਾਂ ਲਟਕਾਏ ਹੋਏ ਸਨ, ਕਾਂਹੀ ਦੇ ਬੂਟੇ ਦੁਆਲਿਓਂ ਛੋਟੀ ਕਿਰਪਾਨ ਨਾਲ ਮਿੱਟੀ ਪੁੱਟ ਰਹੇ ਸਨ, ਇਧਰੋਂ ਇਹ ਬਚਨ ਸਮਾਪਤ ਹੁੰਦੇ ਹਨ, ਏਧਰੋਂ ਆਪ ਨੇ ਝਟਕਾ ਮਾਰ ਕੇ ਬੂਟਾ ਪੁੱਟ ਦਿਤਾ ਅਤੇ ਦੂਰ ਵਗਾਹ ਕੇ ਮਾਰਿਆ ਅਤੇ ਕਿਹਾ ਕਿ ਲਓ ਬਈ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ, ਹੁਣ ਇਹ ਬਹੁਤ ਦੇਰ ਨਹੀਂ ਟਿਕ ਸਕੇਗਾ। ਇਸ ਨੂੰ ਗੁਰੂ ਮਹਾਰਾਜ ਨੇ ਬਚਨ ਕੀਤਾ ਸੀ ਕਿ ਜੇ ਇਨਸਾਫ ਕਰੇਂਗਾ ਤਾਂ ਤੁਹਾਡਾ ਰਾਜ ਚਲਦਾ ਰਹੇਗਾ। ਜੇ ਜ਼ੁਲਮ ਕਰੇਂਗਾ ਤਾਂ ਤੁਹਾਡਾ ਰਾਜ ਜਾਂਦਾ ਰਹੇਗਾ। ਸਾਡੇ ਸੱਤ ਸੀਸ ਇਸ ਜ਼ੁਲਮ ਦੀ ਜੜ੍ਹ ਪੁੱਟਣ ਲਈ ਲਗੇ ਹਨ, ਇਹ ਹੁਣ ਨਹੀਂ ਰਹੇਗਾ ਪਰ ਮਲੇਰਕੋਟਲੀਆਂ ਵਾਲਿਆਂ ਨੂੰ ਤੱਤੀ ਹਵਾ ਵੀ ਨਹੀਂ ਲਗੇਗੀ। ਉਸ ਵੇਲੇ ਰਾਏ ਕੱਲ੍ਹੇ ਨੇ ਕਿਹਾ ਮਹਾਰਾਜ! ਮੈਂ ਵੀ ਤਾਂ ਉਸ ਇਸਲਾਮ ਨਾਲ ਸਬੰਧ ਰੱਖਣ ਵਾਲਾ ਹਾਂ। ਗੁਰੂ ਮਹਾਰਾਜ ਨੇ ਕਿਹਾ ਕਿ ਅਸੀਂ ਤੈਨੂੰ ਆਪਣੇ ਗਾਤਰੇ ਦੀ ਕ੍ਰਿਪਾਨ ਦਿੰਦੇ ਹਾਂ; ਜਿੰਨੀ ਦੇਰ ਤਕ ਤੁਸੀਂ, ਤੁਹਾਡੀ ਉਲਾਦ, ਇਸ ਦਾ ਸਤਿਕਾਰ ਕਰੋਂਗੇ, ਓਨੀ ਦੇਰ ਤੁਹਾਡੇ ਵਲ ਕੋਈ ਝਾਕ ਵੀ ਨਹੀਂ ਸਕਦਾ। ਜਦੋਂ ਤੁਹਾਡੀ ਉਲਾਦ ਜਾਂ ਤੁਸੀਂ ਇਸ ਦਾ ਨਿਰਾਦਰ ਕਰੋਂਗੇ ਤਾਂ ਤੁਹਾਡਾ ਰਾਜ ਵੀ ਖਤਮ ਹੋ ਜਾਵੇਗਾ।

ਇਹ ਪੋਹ ਦਾ ਮਹੀਨਾ ਸ਼ਹੀਦੀਆਂ ਦਾ ਮਹੀਨਾ ਹੈ ਇਸ ਪੋਹ ਦੇ ਮਹੀਨੇ ਵਿਚ ਗੁਰੂ ਮਹਾਰਾਜ ਦਾ ਪ੍ਰਕਾਸ਼ ਪਟਨੇ ਸਾਹਿਬ ਵਿਚ ਹੋਇਆ। ਪਿਆਰਿਓ! ਇਹ ਅਮਰ ਕਥਾ ਹੈ ਜੋ ਸਦਾ-ਸਦਾ ਸੰਸਾਰ ਵਿਚ ਧਰਮ ਦਾ ਰਾਹ ਦਿਖਾਉਂਦੀ ਰਹੇਗੀ। ਇਸ ਮੈਗਜ਼ੀਨ ਵਿਚ ਅਸੀਂ ਆਪਣੇ ਭਾਵ ਉਸ ਰੂਪ ਵਿਚ ਛਾਪ ਰਹੇ ਹਾਂ ਜਿਵੇਂ ਕੁਦਰਤੀ ਤੌਰ ਉਪਰ ਸੂਝਵਾਨ ਪਾਠਕਾਂ ਵਿਚ ਇਹ ਗੱਲ ਹੋਣੀ ਚਾਹੀਦੀ ਹੈ। ਆਪ ਇਸ ਨੂੰ ਪਿਆਰ ਨਾਲ ਪੜ੍ਹੋ, ਵਿਚਾਰੋ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਕੀ ਆਦੇਸ਼ ਸਨ, ਅੱਜ ਅਸੀਂ ਕਿਧਰ ਨੂੰ ਜਾ ਰਹੇ ਹਾਂ। ਅਸੀਂ ਆਪਣੇ ਨਿਜ ਦੇ ਨਾਲ ਪਿਆਰ ਕਰਕੇ ਸੰਸਾਰ ਵਿਚ ਹਾਸੋਹੀਣੀ ਤਸਵੀਰ ਖਿਚਵਾ ਰਹੇ ਹਾਂ। ਗੁਰੂ ਮਹਾਰਾਜ ਨੇ ਖਾਲਸਾ ਸ੍ਰਿਸ਼ਟੀ ਦਾ ਸਾਂਝਾ ਆਦਰਸ਼ ਸਾਨੂੰ ਦਿਤਾ ਸੀ ਪਰ ਮੁੜ ਕੇ ਅੰਧ ਗਹੇਰ ਹਉਮੈ ਦੇ ਖੂਹ ਵਿਚ ਗਿਰ ਕੇ ਅਸੀਂ ਇਨ੍ਹਾਂ ਉਚੇ ਅਸੂਲਾਂ ਨੂੰ ਭੁੱਲ ਚੁੱਕੇ ਹਾਂ। ਮਹਾਂਪੁਰਸ਼ਾਂ ਦਾ ਕੰਮ ਹੁੰਦਾ ਹੈ ਕਿ ਆਪ ਨਾਮ ਜਪਣਾ ਅਤੇ ਦੂਸਰਿਆਂ ਨੂੰ ਜਪਾ ਕੇ ਉਨ੍ਹਾਂ ਦਾ ਜਨਮ ਮਰਨ ਕੱਟਣ ਦਾ ਉਪਰਾਲਾ ਕਰਨਾ। ਉਨ੍ਹਾਂ ਨੂੰ ਤਾਂ ਧੁਰ ਦਰਗਾਹ ਤੋਂ ਪਦਵੀ ਮਿਲੀ ਹੰਦੀ ਹੈ -

***ਜਨ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 306***

ਅਸਾਨੂੰ ਲਾਲਚ ਨਹੀਂ ਕਿ ਨਿਜ ਲਈ ਅਸੀਂ ਕਿਸੇ ਰਾਜਸੀ ਬੰਦੇ ਦੇ ਪਿਛੇ ਘੁੰਮੀਏ। ਅਸੀਂ ਸੱਚ ਦਾ ਮਾਰਗ ਦ੍ਰਿੜ੍ਹ ਕਰਾਉਣਾ ਹੈ। ਮਹਾਂਪੁਰਸ਼ਾਂ ਨੂੰ ਮੇਰੀ ਬੇਨਤੀ ਹੈ ਕਿ ਉਸ ਥਾਂ ਉਪਰ ਖੜ੍ਹੇ ਹੋਵੋ ਜਿਸ ਥਾਂ ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥***
***ਜੋ ਪ੍ਰਭ ਕੀਨੋ ਸੋ ਭਲ ਮਾਨਿਓ***
***ਏਹ ਸੁਮਤਿ ਸਾਧੂ ਤੇ ਪਾਈ॥***
***ਸਭ ਮਹਿ ਰਵਿ ਰਹਿਆ ਪ੍ਰਭੁ ਏਕੈ***
***ਪੇਖਿ ਪੇਖਿ ਨਾਨਕ ਬਿਗਸਾਈ॥ ਪੰਨਾ - 1299***

ਸੰਤਾਂ ਨੂੰ ਬਹੁਤ ਹੀ ਵੱਡਾ ਕੰਮ ਅਕਾਲਪੁਰਖ ਨੇ ਸੌਂਪਿਆ ਹੋਇਆ ਹੈ। ਗੁਰੂ ਮਹਾਰਾਜ ਸਾਧੂਆਂ ਦੀ ਪਿੱਠ ਉਪਰ ਹੁੰਦੇ ਹਨ, ਜੇ ਉਹ ਦੁਖੀ ਹੁੰਦੇ ਹਨ ਤਾਂ ਉਨ੍ਹਾਂ ਦੇ ਨਾਲ ਉਹ ਵੀ ਦੁਖੀ ਹੋ ਜਾਂਦੇ ਹਨ, ਜੇ ਉਹ ਸੁਖੀ ਹਨ ਤਾਂ ਉਹ ਵੀ ਸੁਖ ਪ੍ਰਾਪਤ ਕਰਦੇ ਹਨ ਸੋ ਉਨ੍ਹਾਂ ਨਾਲ ਜੁੜੇ ਰਹੋ। ਗੁਰੂ ਮਹਾਰਾਜ ਜੀ ਦੀ ਤਾਲੀਮ ਸਾਰੇ ਧਰਮਾਂ ਨੂੰ ਹੋਰ ਉਚਾ ਲਿਜਾਉਣ ਵਾਸਤੇ ਹੈ। ਸੋ ਇਹ ਜੋ ਬਚਨ ਹਨ ਇਨ੍ਹਾਂ ਨੂੰ ਵਿਚਾਰੋ ਅਤੇ ਸੰਸਾਰ ਦੇ ਭਲੇ ਲਈ ਤਤਪਰ ਹੋ ਜਾਵੋ।

L L L L L L L

# ਸਨੇਹੀਆਂ ਦਾ ਪੰਨਾ

ਹਸਪਤਾਲ ਵਿਚ ਗਿਆਂ 17 ਦਿਨ ਲੰਘ ਚੁੱਕੇ ਸਨ, ਭਾਵੇਂ ਬਹੁਤ ਸਾਰੇ ਸਿੰਘ ਹਸਪਤਾਲ ਦਾ ਬੂਹਾ ਛੱਡ ਨਹੀਂ ਰਹੇ ਸਨ ਅਤੇ ਬਾਹਰ ਹੀ ਆਪਣੀਆਂ ਗੱਡੀਆਂ, ਬੱਸ ਦੀ ਛੱਤ ਉਪਰ ਪੈ ਕੇ ਮੱਛਰਾਂ ਦੀ ਦਿਤੀ ਤਕਲੀਫ ਨੂੰ ਸਹਿ ਰਹੇ ਸਨ। 17 ਦਿਨਾਂ ਪਿਛੋਂ ਡਾਕਟਰਾਂ ਨੇ ਪੂਰੀ ਤਰ੍ਹਾਂ ਨਾਲ ਮੁਆਇਨਾ ਕੀਤਾ ਅਤੇ ਮੈਨੂੰ ਕਿਹਾ ਕਿ ਹੁਣ ਤੁਸੀਂ ਜੌਲੀ ਗਰਾਂਟ ਚਲੇ ਜਾਓ। ਜੌਲੀ ਗ੍ਰਾਂਟ ਇਕ ਬਹੁਤ ਵੱਡਾ ਹਸਪਤਾਲ ਹੈ ਜੋ ਦੇਹਰਾਦੂਨ ਅਤੇ ਰਿਸ਼ੀਕੇਸ਼ ਦੇ ਵਿਚਾਲੇ ਸਥਾਪਤ ਹੈ ਇਥੇ ਸਵਾਮੀ ਰਾਮ ਜੀ 2500 ਬੈਡ ਦਾ ਹਸਪਤਾਲ ਬਣਾ ਰਹੇ ਸਨ ਪਰ ਇਹ ਪੂਰਾ ਹੋਣ ਤੋਂ ਪਹਿਲਾਂ ਹੀ ਆਪ ਆਪਣੇ ਨਿਜ ਘਰ ਨੂੰ ਪਧਾਰ ਗਏ। ਉਥੋਂ ਦਾ ਸਾਰਾ ਸਟਾਫ, ਉਥੇ ਦੇ ਸਾਰੇ ਸਾਧੂ ਮੈਨੂੰ ਬਹੁਤ ਪਿਆਰ ਕਰਦੇ ਹਨ, ਉਨ੍ਹਾਂ ਨੇ ਚਾਰ ਕਮਰੇ Guest House ਦੇ ਅਲਾਟ ਕਰ ਦਿਤੇ ਪਰ ਮੇਰੇ ਹਰਪੀਜ਼ (ਬ੍ਰਹਮ ਸੂਤਰੀ, ਜਨੇਊ) ਦਾ ਦਰਦ ਸ਼ੁਰੂ ਹੋ ਚੁੱਕਿਆ ਸੀ, 12 ਦਿਨ ਤਾਂ ਇਹ ਹਸਪਤਤਾਲ ਵਿਚ ਅਲੋਪ ਹੀ ਰਿਹਾ ਪਰ ਜਿਉਂ ਹੀ ਇੰਡੀਅਨ ਇੰਟਰਨੈਸ਼ਨਲ ਸੈਂਟਰ, ਲੋਧੀ ਗਾਰਡਨ ਵਿਚ ਨਿਵਾਸ ਕੀਤਾ, ਉਸੇ ਵਕਤ ਇਹ ਆਪਣਾ ਜ਼ੋਰ ਜੋਬਨ ਤੇ ਦਿਖਾਉਣ ਲੱਗਿਆ ਅਤੇ ਇਕ ਅਜੀਬ ਕਿਸਮ ਦਾ ਦਰਦ ਨਾੜੀਆਂ ਤੋਂ ਉਠਦਾ ਸੀ, ਛਾਤੀ ਤੋਂ ਲੈ ਕੇ ਰੀੜ ਦੀ ਹੱਡੀ ਤਕ ਦਾਣੇ ਨਿਕਲ ਆਏ ਅਤੇ ਬਹੁਤ ਹੀ ਅਸਹਿ ਦਰਦ ਸ਼ੁਰੂ ਹੋ ਗਿਆ ਸੀ। ਐਸਕਾਰਟਸ ਵਿਚ ਇਸ ਦਾ ਇਲਾਜ ਚਲ ਰਿਹਾ ਸੀ ਪਰ ਉਨ੍ਹਾਂ ਨੇ 11 ਦਿਨ ਬਾਅਦ ਦਵਾਈ ਬੰਦ ਕਰ ਦਿਤੀ ਕਿ ਇਸ ਤਰ੍ਹਾਂ ਗੁਰਦੇ ਅਤੇ ਜਿਗਰ ਤੇ ਅਸਰ ਪੈ ਸਕਦਾ ਹੈ। ਹਿਮਾਲੀਅਨ ਇੰਨਸਟੀਚਿਊਟ ਵਿਚੋਂ ਬੀਬੀ ਬਾਰਵਾ ਨੇ ਹੋਮਿਓਪੈਥੀ ਦੀਆਂ ਤਿੰਨ ਸੀਸ਼ੀਆਂ ਭੇਜੀਆਂ ਸਨ ਪਰ ਇਸ ਮਾਰੂ ਹਮਲੇ ਤੇ ਉਸ ਦਵਾਈ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਮੇਰੀਆਂ ਹੋਰ ਆਸਾਂ ਸਨ ਕਿ ਮੈਂ ਰਿਸ਼ੀਕੇਸ਼ ਅਤੇ ਹੋਰ ਨੇੜੇ ਜੰਗਲਾਂ ਵਿਚ ਕੁਦਰਤੀ ਅਨੰਦ ਮਾਣਦਾ ਆਪਣਾ ਸਮਾਂ ਬਿਤਾਵਾਂਗਾ ਅਤੇ ਪੂਰਾ ਤੰਦਰੁਸਤ ਹੋ ਕੇ ਆਪਣੇ ਨਿਜ ਅਸਥਾਨ ਮੋਹਾਲੀ ਪਹੁੰਚਾਂਗਾ।

ਡਾ. ਸਵਾਮੀ ਰਾਮ ਜੀ ਦਾ ਆਸ਼ਰਮ ਰਿਸ਼ੀਕੇਸ਼ ਵਿਖੇ ਗੰਗਾ ਦੇ ਪਾਣੀ ਨੂੰ ਛੋਂਹਦਾ ਹੈ ਉਨ੍ਹਾਂ ਨੇ ਉਸ ਦੇ ਕਿਨਾਰੇ ਸਾਧਨਾ ਕਰਨ ਵਾਸਤੇ ਸੁਗੰਧੀਆਂ ਦਿੰਦੀ ਲਹਿਲਹਾਂਦੀ ਬਹੁਤ ਹੀ ਸੁੰਦਰ ਥਾਂ ਬਣਾਈ ਹੋਈ ਹੈ। ਪਰ ਸਵਾਮੀ ਰਾਮ ਜੀ ਬਿਨਾਂ ਉਹ ਵੀ ਬਹੁਤ ਉਦਾਸ ਹੈ। ਭਾਵੇਂ ਕਿੰਨੇ ਹੀ ਫੁਲ ਖਿੜੇ ਹੋਣ ਉਨ੍ਹਾਂ ਵਿਚ ਉਹ ਖੇੜਾ ਨਹੀਂ ਆਇਆ ਕਰਦਾ ਜੋ ਮਾਲਕ ਨੂੰ ਦੇਖ ਕੇ ਆਉਂਦਾ ਹੈ। ਉਨ੍ਹਾਂ ਦੀ ਅੰਤਰੀਵੀ ਭਾਵਾਂ ਭਰੀ ਪਰਾ ਬਾਨੀ ਦੀ ਬੂਟਿਆਂ ਅਤੇ ਫੁਲਾਂ ਨਾਲ ਸਾਂਝ ਪਈ ਹੁੰਦੀ ਹੈ। ਇਹ ਗੱਲਾਂ ਅੱਜਕਲ੍ਹ ਛੁਪੀਆਂ ਹੋਈਆਂ ਹਨ। ਭਾਰਤ ਵਿਚ ਸਾਇੰਸਦਾਨ ਡਾਕਟਰ ਬੋਸ ਨੇ ਇਨਸਾਨ ਤੇ ਪੌਦਿਆਂ ਦੇ ਪ੍ਰੇਮ ਭਰੇ ਮਿਲਾਪ ਨੂੰ ਖੇੜੇ ਵਿਚ ਪ੍ਰਗਟਾਅ ਕੇ ਦੱਸਿਆ ਸੀ। ਮੈਂ ਉਸ ਆਸ਼ਰਮ ਵਿਚ ਜਾ ਕੇ ਗੰਗਾ ਦੇ ਕਿਨਾਰੇ ਬੈਠ ਕੇ ਆਪਣੇ ਸਾਹਿਬ ਨਾਲ ਜੁੜ ਕੇ ਉਸ ਦਾ ਪਿਆਰ ਮਾਨਣਾ ਚਾਹੁੰਦਾ ਸੀ ਪਰ ਹਰਪੀਜ਼ ਨੇ ਸਾਰੇ ਸੁਪਨੇ ਤੋੜ ਦਿਤੇ ਅਤੇ ਮੈਨੂੰ ਮੋਹਾਲੀ ਆਪਣੀ ਕੋਠੀ ਵਿਚ ਆ ਕੇ ਪੂਰੇ ਦੋ ਮਹੀਨੇ ਬਿਨਾਂ ਕਿਸੇ ਨੂੰ ਮਿਲਿਆਂ ਮੰਜੇ ਉਤੇ ਹੀ ਲੰਘਾਉਣੇ ਪਏ। ਮੇਰੇ ਨੇਤਰ ਸੰਗਤਾਂ ਦੇ ਦਰਸ਼ਨ ਕਰਨ ਨੂੰ ਅਤੇ ਕੰਨ ਦੂਰ ਦਰਾਜ਼ ਬੈਠੀਆਂ ਸੰਗਤਾਂ ਦੇ ਟੈਲੀਫੂਨ ਸੁਣਨ ਨੂੰ ਤਰਸ ਰਹੇ ਸਨ ਪਰ ਮੇਰੀ ਦੇਖ ਰੇਖ ਕਰਨ ਵਾਲੇ ਸੇਵਾਦਾਰ ਬਹੁਤ ਪੱਕੇ ਸਨ, ਡਾਕਟਰਾਂ ਨੇ ਦੋਵੇਂ ਗੱਲਾਂ ਮਨ੍ਹਾਂ ਕਰ ਦਿਤੀਆਂ ਸਨ, ਉਹ ਪੂਰੀ ਤਰ੍ਹਾਂ ਨਾਲ ਮੰਨ ਰਹੇ ਸਨ। ਬੋਰਡ ਲਿਖ ਕੇ ਲਾ ਦਿਤਾ ਸੀ ਕਿ ਕੋਈ 25 ਅਕਤੂਬਰ ਤੋਂ ਪਹਿਲਾਂ ਨਹੀਂ ਮਿਲ ਸਕਦਾ, ਕੋਈ ਗਲਾ ਖਰਾਬ, ਖਾਂਸੀ ਜ਼ੁਕਾਮ ਵਾਲਾ ਕੋਠੀ ਦੇ ਅੰਦਰ ਨਹੀਂ ਆ ਸਕਦਾ। ਮੈਂ ਤਾਂ ਅੰਦਰ ਹੀ ਰਹਿੰਦਾ ਸੀ, ਕੋਠੀ ਵਿਚ ਹੀ ਸੈਰ ਕਰਦਾ ਸੀ। ਜਦੋਂ ਨੀਂਦ ਨਾ ਆਉਣੀ, ਇਕ ਦੋ ਵਜ ਜਾਣੇ, ਫੇਰ ਮੈਂ ਕੋਈ ਪੁਸਤਕ ਗੁਰਬਾਣੀ ਵਿਚਾਰ ਜਾਂ ਸੋਹਣੇ ਇਤਿਹਾਸ ਵੀ ਥੋੜ੍ਹੇ ਸਮੇਂ ਲਈ ਪੜ੍ਹ ਲੈਂਦਾ ਸੀ।

24 ਅਕਤੂਬਰ ਆਇਆ, ਮੈਨੂੰ ਬਹੁਤ ਸਾਰੇ ਸੁਨੇਹੇ ਆਏ ਕਿ ਇਸ ਪੂਰਨਮਾਸ਼ੀ ਉਪਰ ਤੁਸੀਂ ਸਿਰਫ ਸਰੀਰਕ ਤੌਰ ਤੇ ਸੰਗਤਾਂ ਵਿਚ ਹਾਜ਼ਰ ਹੋ ਜਾਵੋ, ਕੋਈ infection ਆਪ ਨੂੰ ਨਹੀਂ ਹੋਵੇਗੀ, ਪੂਰਾ ਪ੍ਰਬੰਧ ਹੋਵੇਗਾ। ਜਦੋਂ ਪੂਰਨਮਾਸ਼ੀ ਦੇ ਕੀਰਤਨ ਦੀ ਸਮਾਪਤੀ ਤੋਂ ਪਿਛੋਂ ਸੰਗਤ ਵਿਚ ਆਇਆ ਤਾਂ ਮੈਂ ਹੈਰਾਨ ਹੋ ਗਿਆ ਕਿ ਗੁਰਦੁਆਰਾ ਸਾਹਿਬ ਦੇ ਬਾਹਰ ਐਨੀ ਸੰਗਤ ਸੀ ਕਿ ਪਹਿਰੇਦਾਰ ਸੰਗਤ ਦਾ ਇੰਤਜ਼ਾਮ ਕਰਨ ਵਿਚ ਸਫਲ ਨਹੀਂ ਸੀ ਹੋ ਰਹੇ। ਫੁਲਾਂ ਦੀ ਇਕ ਤਰ੍ਹਾਂ ਝੜੀ ਲਗੀ ਹੋਈ ਸੀ। ਅੱਗੇ ਬੈਂਡ ਵਾਜੇ ਸੀ, ਫੁਲ ਝੜੀਆਂ ਆਦਿ ਹੋਰ ਸ਼ਰਧਾ ਦੇ ਭਾਵ ਪ੍ਰਗਟ ਕਰਨ ਵਾਲੇ ਕੌਤਕ ਕੀਤੇ ਜਾ ਰਹੇ ਸਨ।

ਅਖੀਰ ਮੈਂ ਆਸ਼ਰਮ ਵਿਚ ਪਹੁੰਚਿਆ, ਗੁਰੂ ਗ੍ਰੰਥ ਸਾਹਿਬ ਨੂੰ ਨਮਸ਼ਕਾਰ ਕੀਤੀ, ਆਪ ਦਾ ਧੰਨਵਾਦ ਕੀਤਾ। ਭਾਵੇਂ ਗੁਰੂ ਸਾਹਿਬ ਤਾਂ ਮੇਰੇ ਅੰਗ ਸੰਗ ਹੀ ਸਨ ਅਤੇ ਉਨ੍ਹਾਂ ਪਾਸ ਤਾਂ ਹਰ ਰੋਜ਼ ਦੀਆਂ ਹੀ ਬੇਨਤੀਆਂ ਹੁੰਦੀਆਂ ਰਹਿੰਦੀਆਂ ਸਨ ਪਰ ਇਕ ਗੱਲ ਮੈਂ ਆਪ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਮਨ ਵਿਚ ਪੱਕਾ ਵਿਸ਼ਵਾਸ਼ ਸੀ ਕਿ ਗੁਰੂ ਮਹਾਰਾਜ ਦਾ ਜੋ ਹੁਕਮ ਹੈ –

***ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥***
***ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥***

***ਪੰਨਾ – 254***

ਇਸ ਦੀ ਰੋਸ਼ਨੀ ਵਿਚ ਮੈਂ ਜੋ ਅਰਦਾਸ ਕਰਦਾ ਸੀ ਉਹ ਲਗਾਤਾਰ ਭਾਵ ਇਹ ਹੁੰਦੇ ਕਿ ਪਾਤਸ਼ਾਹ! ਸਾਰੀ ਜ਼ਿੰਦਗੀ ਜੋ ਤੂੰ ਇਸ ਸਰੀਰ ਤੋਂ ਕਰਾਇਆ ਉਹ ਇਸ ਸਰੀਰ ਨੇ ਕੀਤਾ। ਸੰਤ ਮਹਾਰਾਜ (ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ) ਨੇ ਬਚਨ ਕੀਤਾ ਸੀ ਕਿ ਇਹ ਸਰੀਰ ਸਾਨੂੰ ਦੇ ਦੇ, ਜੋ ਕੁਝ ਕਰਨਾ ਹੈ ਅਸੀਂ ਕਰਾਂਗੇ। ਸੋ ਮੈਂ ਕਿਵੇਂ ਕਹਾਂ ਕਿ ਮੈਂ ਕੁਝ ਕੀਤਾ ਹੈ, ਸਾਰਾ ਪ੍ਰਚਾਰ, ਸਾਰੀ ਸੇਵਾ ਮੇਰੇ ਤੋਂ ਕਰਾਈ ਗਈ

ਸੀ, ਮੈਂ ਕੁਝ ਨਹੀਂ ਕਰਿਆ। ਹੁਣ ਮੈਂ ਉਸ ਨੂੰ ਕਿਵੇਂ ਮੰਨ ਲੈਂਦਾ ਕਿ ਮੈਂ ਸੰਸਾਰੀ ਯਾਤਰਾ ਦੇ ਵਿਚ ਲੱਖਾਂ ਪ੍ਰੇਮੀਆਂ ਨੂੰ ਗੁਰੂ ਦੇ ਲੜ ਲਾ ਕੇ ਆਪ ਦੇ ਦਰ ਤੇ ਆ ਰਿਹਾ ਹਾਂ। ਕੋਈ ਮਾਣ ਮੇਰੇ ਵਿਚ ਨਹੀਂ ਸੀ, ਕੋਈ ਤਾਣ ਮੇਰੇ ਵਿਚ ਨਹੀਂ ਸੀ; ਜੇ ਸੀ ਤਾਂ ਇਕੋ ਗੱਲ ਸੀ ਕਿ ਹੇ ਪ੍ਰਭੂ! ਤੇਰਾ ਸੁਭਾਅ ਦਿਆਲੂ ਹੈ, ਮੇਰਾ ਤੇ ਤੇਰਾ ਸਬੰਧ ਪਤਿਤ ਤੇ ਪਤਿਤ ਪਾਵਨ ਦਾ ਹੈ। ਤੂੰ ਦਿਆਲੂ ਹੈਂ, ਜੋ ਇਸ ਸਰੀਰ ਤੋਂ ਔਗੁਣ ਹੋਏ ਹਨ ਉਹ ਮੈਂ ਨਹੀਂ ਕਹਿ ਸਕਦਾ ਕਿ ਤੂੰ ਕਰਾਏ ਕਿਉਂਕਿ ਉਹ ਉਦੋਂ ਹੋਏ ਜਦੋਂ ਇਸ ਸਰੀਰ ਵਿਚ 'ਮੈਂ' ਸੀ। ਜਦੋਂ ਤੋਂ ਇਹ ਸਰੀਰ ਤੂੰ ਲੈ ਲਿਆ, ਮੈਂ ਕਿਸ ਤਰ੍ਹਾਂ ਮਾਣ ਕਰਾਂ, ਔਗੁਣਾਂ ਦੀ ਗੱਠੜੀ ਤੇਰੇ ਕੋਲ ਆ ਰਹੀ ਹੈ, ਤੂੰ ਨਿਆਂਕਾਰ ਰੂਪ ਵਿਚ ਨਾ ਆਈਂ, ਮੇਰੇ ਸਤਿਗੁਰੂ ਨੇ ਕਿਹਾ ਹੈ –

***ਸਦਾ ਸਦਾ ਸਦਾ ਦਇਆਲ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ॥ ਪੰਨਾ – 275***

ਸਰੀਰ ਮੈਨੂੰ ਦੋਬਾਰਾ ਮਿਲਦਾ ਹੈ ਜਾਂ ਨਹੀਂ, ਇਸ ਗੱਲ ਦਾ ਮੈਨੂੰ ਕੋਈ ਖਿਆਲ ਨਹੀਂ ਸੀ, ਨਾ ਹੀ ਮੈਂ ਚਾਹੁੰਦਾ ਹਾਂ ਕਿ ਤੇਰੀ ਮਰਜ਼ੀ ਤੋਂ ਬਿਨਾਂ ਮੈਂ ਚੱਲਾਂ ਪਰ ਇਕ ਮੰਗ ਮੈਂ ਮੰਗਣੀ ਹੈ ਜੋ ਨਾ ਮੰਗੀ ਤਾਂ ਖੁੰਝ ਜਾਵਾਂਗਾ ਕਿਉਂਕਿ ਮੈਨੂੰ ਆਪਣੀ ਕਰਨੀ ਕਮਾਈ ਤੇ ਮਾਣ ਨਹੀਂ ਹੈ। ਹੇ ਪ੍ਰਭੂ! ਮੈਨੂੰ ਆਪਣੇ ਚਰਨਾਂ ਨਾਲ ਜੋੜ ਕੇ ਰੱਖੀਂ। ਜੇ ਤੂੰ ਸਰੀਰ ਦੇਣਾ ਹੀ ਹੈ, ਤਾਂ ਤੂੰ ਨਰੋਆ ਸਰੀਰ ਦੇਵੀਂ ਕਿਉਂਕਿ ਪੁਰਾਣੀ ਕਾਰ ਉਚੀਆਂ ਨੀਚੀਆਂ ਸੜਕਾਂ ਤੇ ਚਲਣੀ ਮੁਸ਼ਕਲ ਹੈ। ਸੋ ਇਹ ਪੁਰਾਣਾ ਸਰੀਰ ਜੋੜ ਤੋੜ ਕਰਕੇ ਜੇ ਤੁਸੀਂ ਮੈਨੂੰ ਬਖਸ਼ਣਾ ਹੀ ਹੈ ਤਾਂ ਇਸ ਵਿਚ ਨਰੋਆਪਣ ਅਤੇ ਆਪਣਾ ਪਿਆਰ ਬਖਸ਼ਣਾ। ਇਸ ਸਰੀਰ ਨੂੰ ਫੇਰ ਆਪਣਾ ਹੀ ਸਮਝਣਾ। ਮੈਂ ਇਸ ਵਿਚ ਕੋਈ ਆਪਣੀ ਮਰਜ਼ੀ ਵਰਤ ਕੇ, ਕੋਈ ਆਪਣੀ ਮਨ ਦੀ ਮਤ ਨਾ ਕਰ ਸਕਾਂ, ਇਹੋ ਅਰਦਾਸ ਹੈ।

ਬੇਹੋਸ਼ੀ ਦਾ ਟੀਕਾ ਲੱਗਿਆ, ਉਦੋਂ ਵੀ ਇਸ ਤਰ੍ਹਾਂ ਚਲ ਰਿਹਾ ਸੀ, ਜਦੋਂ ਹੋਸ਼ ਆਈ ਓਹੀ ੧ਓ ਤੋਂ ਲੈ ਕੇ ਦਸਾਂ ਗੁਰੂਆਂ ਤੋਂ ਸ਼ੁਰੂ ਹੋ ਕੇ ਭਾਈ ਦਇਆ ਸਿੰਘ ਜੀ ਦੀ ਸਾਰੀ ਸੰਪਰਦਾ ਤਕ ਸੁਰਤ ਪਹੁੰਚ ਜਾਂਦੀ ਸੀ। ਸੰਤ ਮਹਾਰਾਜ ਨੂੰ ਨਮਸ਼ਕਾਰ ਕਰਕੇ ਫੇਰ ੧ਓ ਤੇ ਪਹੁੰਚ ਜਾਂਦੀ ਸੀ। ਇਹ ਕਿੰਨੀ ਦੇਰ ਚਲਦਾ ਰਿਹਾ ਮੈਨੂੰ ਕੋਈ ਪਤਾ ਨਹੀਂ। ਜੋ ਨਰਸਾਂ ਮੇਰੀ ਦੇਖ ਭਾਲ ਕਰ ਰਹੀਆਂ ਸਨ ਉਹ ਕਹਿੰਦੀਆਂ ਸਨ ਕਿ ਤੁਸੀਂ ਬਾਈਬਲ ਪੜ੍ਹ ਰਹੇ ਸੀ ਕਿਉਂਕਿ ਉਹ ਬਾਈਬਲ ਨੂੰ ਮੰਨਣ ਵਾਲੀਆਂ ਸਨ। ਕਹਿਣ ਲੱਗੀਆਂ ਤੁਸੀਂ prayer (ਪ੍ਰਾਰਥਨਾ) ਕੀ ਕਰਦੇ ਹੋ? ਮੈਂ ਕਿਹਾ ਮੇਰੀ ਇਕੋ prayer ਹੈ ਕਿ ਜੋ ਜੀਵ ਓਪਰੇਸ਼ਨ ਕਰਾ ਕੇ ਹਸਪਤਾਲ ਵਿਚ ਪਏ ਹਨ ਤੂੰ ਇਨ੍ਹਾਂ ਤੇ ਕ੍ਰਿਪਾ ਕਰ, ਇਨ੍ਹਾਂ ਨੂੰ ਸਿਹਤ ਬਖਸ਼, ਸੋਝੀ ਬਖਸ਼। ਜੇ ਇਹ ਪਹਿਲਾਂ ਤੇਰੇ ਲੜ ਨਹੀਂ ਲੱਗੇ ਹੋਏ ਤਾਂ ਇਨ੍ਹਾਂ ਨੂੰ ਆਪਣੇ ਪਿਆਰ ਵਿਚ ਪਰੋ ਦੇ ਕਿਉਂਕਿ ਮਾਨਸ ਜਨਮ ਬਿਰਥਾ ਜਾ ਰਿਹਾ ਹੈ। ਮੈਂ ਉਨ੍ਹਾਂ ਨੂੰ ਕਿਹਾ ਕਿ ਮੇਰੀ ਅਰਦਾਸ ਤੁਹਾਡੇ ਲਈ ਵੀ ਹੈ ਕਿ ਪ੍ਰਮੇਸ਼ਰ ਤੁਹਾਨੂੰ ਹੋਰ ਚੰਗੀ ਤਰ੍ਹਾਂ ਸੇਵਾ ਕਰਨ ਦਾ ਬਲ ਬਖਸ਼ੇ।

ਇਹ ਤਾਂ ਹਸਪਤਾਲ ਦੀਆਂ ਗੱਲਾਂ ਸਨ। ਮੇਰੇ ਮਨ ਵਿਚ ਸੀ ਕਿ ਮੈਂ ਬਹੁਤ ਛੇਤੀ ਰਾਜ਼ੀ ਹੋ ਕੇ ਦੇਸਾਂ ਪ੍ਰਦੇਸਾਂ ਵਿਚ ਸੰਗਤਾਂ ਨੂੰ ਮਿਲਾਂਗਾ, ਉਸ ਦੇ ਬਾਰੇ ਹੀ ਹਵਾਈ ਜਹਾਜ਼ ਦੀਆਂ ਸੀਟਾਂ ਦਾ ਬੰਦੋਬਸਤ ਕਰਨ ਬਾਰੇ ਸੋਚ ਰਿਹਾ ਸੀ ਪਰ ਮੈਨੂੰ ਕਾਬਲ ਡਾਕਟਰਾਂ ਨੇ ਸਲਾਹ ਦਿਤੀ ਕਿ ਤੁਸੀਂ ਘੱਟੋ ਘੱਟ ਮਾਰਚ ਤਕ ਹਵਾਈ ਜਹਾਜ਼ ਦਾ ਸਫਰ ਨਹੀਂ ਕਰਨਾ। ਚਾਰ ਮਹੀਨੇ ਪਿਛੋਂ ਅਸੀਂ ਤੁਹਾਨੂੰ ਦੇਖਾਂਗੇ, ਉਸ ਤੋਂ ਬਾਅਦ ਤੁਹਾਡੀ ਸਰੀਰਕ ਹਾਲਤ ਦੇਖ ਕੇ ਤੁਹਾਨੂੰ ਸਲਾਹ ਦੇਵਾਂਗੇ। ਪੂਰੇ ਛੇ ਮਹੀਨੇ ਪਿਛੋਂ ਤੁਹਾਡੇ ਜੋ ਛਾਤੀ ਦੇ ਜੋੜ ਹਨ ਇਨ੍ਹਾਂ ਵਿਚ ਚਰਬੀ ਭਰਨੀ ਸ਼ੁਰੂ ਹੋ ਜਾਵੇਗੀ। ਹਸਪਤਾਲ ਵਿਚ ਮੈਂ ਡੇਢ ਕਿਲੋਮੀਟਰ ਸਵੇਰੇ ਅਤੇ ਡੇਢ ਕਿਲੋਮੀਟਰ ਸ਼ਾਮ ਨੂੰ ਸੈਰ ਕਰ ਲੈਂਦਾ ਸੀ। ਡਾਕਟਰ ਟੀ. ਐਸ ਕਲੇਰ ਜੋ ਮਿਲਵਾਕੀ ਤੋਂ ਉਥੇ ਆਏ ਹਨ ਬਹੁਤ ਹੀ ਸਿਆਣੇ ਡਾਕਟਰ ਹਨ। ਡਾਕਟਰ ਸੁਖਦੇਵ ਸਿੰਘ ਦੱਤ ਅਤੇ ਡਾਕਟਰ ਕਲੇਰ ਅਤੇ ਉਨ੍ਹਾਂ ਦਾ ਪਰਿਵਾਰ ਮੇਰੇ ਨਾਲ ਬਹੁਤ ਪਿਆਰ ਕਰਦਾ ਸੀ। ਉਨ੍ਹਾਂ ਨੇ ਹਰ ਸੰਭਵ ਯਤਨ ਕੀਤਾ ਕਿ ਮੈਨੂੰ ਕਿਸੇ ਕਿਸਮ ਦੀ ਤਕਲੀਫ ਨਾ ਹੋਵੇ ਅਤੇ ਦਿਲ ਦਾ ਓਪਰੇਸ਼ਨ ਕਰਨ ਵਾਲੇ ਵੱਡੇ ਡਾਕਟਰ ਨਰੇਸ਼ ਤਰੇਹਨ ਜੋ ਗੁਰੂ ਅੰਗਦ ਸਾਹਿਬ ਦੀ ਕੁਲ ਵਿਚੋਂ ਹਨ ਉਨ੍ਹਾਂ ਨੇ ਪਿਆਰ ਭਰੇ ਅਨੁਭਵ ਨਾਲ ਵੀ ਮੈਨੂੰ ਮਾਰਚ ਤਕ ਬਾਹਰ ਨਾ ਜਾਣ ਦੀ ਸਲਾਹ ਦਿਤੀ। ਹੁਣ ਵਾਹਿਗੁਰੂ ਦੇ ਹੱਥ ਵਿਚ ਹੈ ਕਿ ਮੈਂ ਤੁਹਾਡੇ ਦਰਸ਼ਨ ਉਦੋਂ ਤਕ ਕਰ ਸਕਾਂਗਾ ਜਾਂ ਕੋਈ ਹੋਰ ਖੇਡ ਵਰਤੇਗੀ।

ਗੁਰੂ ਦਸ਼ਮੇਸ਼ ਪਿਤਾ ਦਾ ਉਤਸਵ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਹਜ਼ਾਰਾਂ ਪਿਆਰ ਕਰਨ ਵਾਲੇ ਸਿੰਘਾਂ ਦੀ ਸ਼ਹੀਦੀ ਪੋਹ ਦੇ ਮਹੀਨੇ ਵਿਚ ਅਜੀਬ ਵਾਤਾਵਰਣ ਪੈਦਾ ਕਰ ਰਹੀ ਹੈ। ਭਾਵੇਂ ਮੈਂ ਅਜੇ ਚੰਗੀ ਤਰ੍ਹਾਂ ਸਵਸਥ ਨਹੀਂ ਪਰ ਮੈਂ ਦੋ ਲੇਖ 'ਆਤਮ ਮਾਰਗ' ਵਿਚ ਆਪ ਜੀ ਨਾਲ ਸਾਂਝ ਪਾਉਣ ਲਈ, ਆਪਣੇ ਵਲਵਲੇ ਪ੍ਰਗਟ ਕਰਕੇ ਪਹੁੰਚਾ ਰਿਹਾ ਹਾਂ। 6 ਨਵੰਬਰ ਨੂੰ ਰਤਵਾੜਾ ਸਾਹਿਬ ਵਿਚ ਦੇਸ਼ ਪ੍ਰਦੇਸ਼ ਦੇ ਹਿਤੈਸ਼ੀਆਂ ਦੀ ਮਿਲਵੀ ਮੀਟਿੰਗ ਹੈ ਜਿਸ ਵਿਚ Who After me? (ਮੇਰੇ ਪਿਛੋਂ ਕੌਣ?) ਦਾ ਨਿਰਣਾ ਲੈਣ ਅਤੇ ਕੋਈ ਸੇਧ ਅਪਣਾਉਣ ਦੀ ਵਿਚਾਰ ਹੋਣੀ ਹੈ। ਜਦੋਂ ਤਕ ਇਹ ਪਰਚਾ ਤੁਹਾਡੇ ਹੱਥਾਂ ਵਿਚ ਹੋਵੇਗਾ, ਉਸ ਮੀਟਿੰਗ ਦੀ ਕਾਰਵਾਈ ਵੀ ਛਪਣੀ ਸ਼ੁਰੂ ਹੋ ਜਾਵੇਗੀ ਅਤੇ ਜਨਵਰੀ ਵਿਚ ਤੁਹਾਡੇ ਪਾਸ ਪਹੁੰਚ ਜਾਵੇਗੀ।

ਇਥੇ ਹੁਣ ਬਹੁਤ ਵਿਸ਼ਾਲ ਗੁਰਮੰਦਰ ਬਣ ਰਿਹਾ ਹੈ ਅਤੇ ਉਸ ਦੇ ਸਾਹਮਣੇ 230x120 ਫੁੱਟ ਦਾ ਸ਼ੈਡ ਖੁਲ੍ਹੇ ਦੀਵਾਨਾਂ ਵਾਸਤੇ ਬਣਨਾ ਸ਼ੁਰੂ ਹੋ ਗਿਆ ਹੈ ਕਿਉਂਕਿ ਸੰਗਤ ਦੇ ਵਾਸਤੇ ਸ਼ਾਮਿਆਨੇ ਲਾਹੁਣੇ ਲਗਾਉਣੇ ਕਾਫੀ ਸੇਵਾ ਮੰਗਦੇ ਹਨ। ਇਸ ਦੇ ਬਣਾਉਣ ਨਾਲ ਕਾਫੀ ਸੰਗਤ ਇਸ ਵਿਚ ਸਮਾਅ ਸਕੇਗੀ। ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿਚ ਵਧ ਚੁੱਕੀਆਂ ਹਨ, ਉਸ ਵਾਸਤੇ ਵਿਸ਼ਾਲ ਲੰਗਰ ਦੀ ਲੋੜ ਹੈ, ਗੁਰੂ ਮਹਾਰਾਜ ਨੇ ਚਾਹਿਆ ਤਾਂ ਗੁਰੂ ਕੇ ਲੰਗਰ ਦੀ ਇਮਾਰਤ ਵੀ ਖੁਲ੍ਹੀ ਡੁੱਲੀ ਬਣਾਉਣ ਦੀ ਵਿਚਾਰ ਹੈ। ਜਦੋਂ ਪੰਜ ਮਹਾਂਪੁਰਸ਼ਾਂ ਨੇ ਇਸ

ਗੁਰਮੰਦਰ ਦੀ ਬੁਨਿਆਦ ਰੱਖੀ ਸੀ, ਤਾਂ ਮੈਂ ਅਰਦਾਸ ਕੀਤੀ ਸੀ ਕਿ ਸਾਧਸੰਗਤ ਜੀ! ਕ੍ਰਿਪਾ ਕਰੋ ਕਿ ਮੈਂ ਇਸ ਨੂੰ ਪੂਰਾ ਹੁੰਦਾ ਤਕ ਲਵਾਂ ਅਤੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਇਸ ਵਿਚ ਹੋ ਜਾਣ।

ਹੁਣ ਵਿਚਾਰ ਇਹ ਹੈ ਕਿ ਇਸ ਅਸਥਾਨ ਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹਾਉਣ ਤੇ ਅਰਥ ਸਿਖਾਉਣ ਲਈ, ਬਾਣੀ ਦੇ ਰਸੀਏ ਸੂਝਵਾਨ, ਅਦ੍ਵੈਤਵਾਦੀ ਵਿਦਵਾਨ ਰੱਖੇ ਜਾਣਗੇ। ਰਾਗੀ ਜੱਥਿਆਂ ਦਾ ਕੀਰਤਨ ਸਵੇਰੇ ਆਸਾ ਜੀ ਦੀ ਵਾਰ ਦੇ ਭੋਗ ਤੋਂ ਉਪਰੰਤ ਗੁਰੂ ਗ੍ਰੰਥ ਸਾਹਿਬ ਦੀ ਕਥਾ, ਸ਼ਾਮ ਨੂੰ ਸੂਰਜ ਪ੍ਰਕਾਸ਼ ਅਤੇ ਇਤਿਹਾਸ ਦੀ ਕਥਾ ਦਾ ਪ੍ਰਬੰਧ ਕਰਨ ਲਈ ਮੈਂ ਬੇਨਤੀ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲੇ ਬੱਚਿਆਂ ਨੂੰ ਬੁਲਾ ਕੇ ਕਲਾਸਾਂ ਸ਼ੁਰੂ ਕੀਤੀਆਂ ਜਾਣਗੀਆਂ। ਉਨ੍ਹਾਂ ਦਾ ਸਾਰਾ ਖਰਚਾ ਸਾਡਾ ਟਰੱਸਟ ਆਪਣੇ ਕੋਲੋਂ ਦੇਵੇਗਾ ਅਤੇ ਅਜਿਹੇ ਟਰੇਂਡ ਬੱਚੇ ਜੋ ਗ੍ਰੰਥੀ ਦੀ ਸੇਵਾ ਕਰਨੀ ਚਾਹੁੰਣਗੇ, ਕੀਰਤਨ ਦੀ ਸੇਵਾ ਕਰਨੀ ਚਾਹੁੰਣਗੇ ਉਨ੍ਹਾਂ ਦੇ ਜੀਵਨ ਅਤੇ ਰੁਚੀਆਂ ਨੂੰ ਪਰਖ ਕੇ, ਵਿਦੇਸ਼ਾਂ ਵਿਚ ਵਸਦੇ ਪ੍ਰੇਮੀਆਂ ਤੇ ਉਨ੍ਹਾਂ ਦੇ ਬਣਾਏ ਅਸਥਾਨਾਂ ਲਈ ਮਿਸ਼ਨ ਵਲੋਂ ਸਰਟੀਫਿਕੇਟ ਦੇ ਕੇ ਭੇਜੇ ਜਾਇਆ ਕਰਨਗੇ।

ਆਸ ਕਰਦੇ ਹਾਂ ਕਿ ਇਥੋਂ ਹੀ ਰਹਿਣੀ ਬਹਿਣੀ, ਨਿਸ਼ਕਾਮ ਸੇਵਾ ਦੀ ਭਾਵਨਾ, ਜੀਵਨਾਂ ਉਪਰ ਅਸਰ ਪਾਵੇਗੀ ਅਤੇ ਸਹੀ ਵਿਦਵਾਨ ਸੰਸਾਰ ਦੀ ਸੇਵਾ ਲਈ ਤਿਆਰ ਕੀਤੇ ਜਾਣ ਦਾ ਫੁਰਨਾ ਹੈ ਪਰ ਪਿਆਰਿਓ! ਕਲਜੁਗ ਦਾ ਸਮਾਂ ਚਲ ਰਿਹਾ ਹੈ, ਮਾਇਆ ਨੇ ਬਹੁਤ ਜ਼ੋਰ ਦਾ ਡੰਗ ਮਾਰ ਕੇ ਸਾਧੂ ਸੰਤਾਂ, ਪ੍ਰਚਾਰਕਾਂ, ਰਾਗੀਆਂ, ਕਥਾਕਾਰਾਂ ਨੂੰ ਮੂਰਛਿਤ ਕਰਕੇ ਆਪਣੇ ਹੀ ਚੇਲੇ ਬਣਾ ਲਿਆ ਹੈ, ਨਿਸ਼ਕਾਮ ਸੇਵਾ ਬਹੁਤ ਮੁਸ਼ਕਲ ਹੈ। ਦੇਖਿਆ ਗਿਆ ਹੈ ਕਿ ਇਸ ਵਰਗ ਦੀ ਮਾਇਆ ਇਕੱਠੀ ਕਰਨ ਦੀ ਵਾਸ਼ਨਾ ਦਿਨੋ ਦਿਨ ਵਧ ਰਹੀ ਹੈ, ਗੁਰੂ ਦਾ ਪਿਆਰ ਲਾਂਭੇ ਰੱਖ ਕੇ ਆਰਟਿਸਟਾਂ ਵਾਂਗੂੰ ਸਰੋਤਿਆਂ ਦੇ ਮਨਮੋਹਣ ਲਈ ਤਤਪਰ ਹੁੰਦੇ ਜਾ ਰਹੇ ਹਨ, ਕੋਈ ਰਾਹ ਦਸਣ ਵਾਲਾ ਨਹੀਂ ਰਿਹਾ। ਕੀ ਬਣੇਗਾ ਸੰਸਾਰ ਦਾ? ਗੁਰੂ ਦਾ ਹੁਕਮ ਹੈ 'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ' ਜੇ ਸਾਨੂੰ ਇਹ ਨਾ ਪਤਾ ਲੱਗਿਆ ਕਿ ਗੋਬਿੰਦ ਰਹਿੰਦਾ ਕਿਥੇ ਹੈ, ਕਿਵੇਂ ਮਿਲੇਗਾ? ਕੀ ਬਣੇਗਾ ਸਾਡੇ ਜੀਵਨ ਦਾ? ਅਸੀਂ ਚਾਹੁੰਦੇ ਹਾਂ ਕਿ ਜੀਵਨ ਵਾਲੇ ਪੁਰਸ਼ ਕਲਜੁਗ ਤੇ ਫਤਹਿ ਪਾ ਕੇ ਇਸ ਆਸ਼ਰਮ ਵਿਚੋਂ ਪੈਦਾ ਹੋਣ। ਗੁਰੂ ਦਾ ਸੰਦੇਸ਼, ਪਿਆਰ ਭਾਵਨਾ ਨਾਲ, ਗੁਰੂ ਦਾ ਓਟ ਆਸਰਾ ਲੈ ਕੇ ਸੰਸਾਰ ਵਿਚ ਫੈਲਾਉਣਾ ਹੈ। ਗੁਰੂ ਇਨ੍ਹਾਂ ਭਾਵਨਾਵਾਂ ਨੂੰ ਪੂਰਤੀ ਤਕ ਪਹੁੰਚਾਵੇ, ਇਹੋ ਅਰਦਾਸ ਕਰਦਾ, ਖਿਮਾ ਮੰਗਦਾ ਹਾਂ।

**ਚੇਅਰਮੈਨ**
***'ਆਤਮ ਮਾਰਗ'***

**L L L L L L L**

(ਪੰਨਾ 37 ਦੀ ਬਾਕੀ)

ਹੈ, ਉਸ ਦਾ ਮੁਖ ਉਜਲ ਹੁੰਦਾ ਹੈ ਪਰ ਨਾਲ ਹੀ ਗੁਰੂ ਮਹਾਰਾਜ ਜੀ ਕਹਿੰਦੇ ਹਨ ਕਿ ਮਾਇਆ ਨੇ ਸੰਸਾਰ ਮੋਹ ਲਿਆ ਹੈ। ਇਹ ਮਾਇਆ ਨਾਗਨੀ ਹੈ, ਇਹ ਮਿੱਠੀ ਹੋ ਕੇ ਜੀਵ ਨੂੰ ਮੂਰਛਿਤ ਕਰਕੇ ਉਸ ਦਾ ਜੀਵਨ ਬਰਬਾਦ ਕਰ ਦਿੰਦੀ ਹੈ। ਉਸ ਦੀ ਭਜਨ ਕਰਨ ਦੀ ਰੁਚੀ ਖਤਮ ਕਰ ਦਿੰਦੀ ਹੈ ਕਿਉਂਕਿ ਇਹ ਮਾਇਆ ਦਾ ਸੁਭਾਅ ਹੈ –

***ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥***
***ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥***
***ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥***
***ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥***
***ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥***
***ਪੰਨਾ – 921***

ਇਸ ਦਾ ਦੂਜਾ ਸੁਭਾਅ ਹੈ ਕਿ ਜੋ ਇਸ ਦੀ ਸੇਵਾ ਕਰਨ ਵਾਲੇ ਹਨ ਉਨ੍ਹਾਂ ਨੂੰ ਹੀ ਇਹ ਖਾ ਜਾਂਦੀ ਹੈ –

***ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥***
***ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥***
***ਪੰਨਾ – 510***

ਇਸ ਦਾ ਜੋ ਵੱਡਾ ਕੰਮ ਹੋਇਆ ਕਰਦਾ ਹੈ ਉਹ ਹੈ ਪ੍ਰਮੇਸ਼ਰ ਦੀ ਹੋਂਦ ਨੂੰ ਭੁਲਾ ਦੇਣਾ ਜੋ ਘਟ ਘਟ ਵਿਚ ਵਿਆਪਕ ਹੈ। ਸੋ ਇਸ ਮਾਇਆ ਦੀ ਵਿਹੁ ਨੂੰ ਲਾਹੁੰਣ ਵਾਲਾ ਨਾਮ ਹੈ, ਇਹ ਅੰਮ੍ਰਿਤ ਹੈ। ਅੰਮ੍ਰਿਤ ਅੰਦਰ ਭਰਪੂਰ ਹੈ ਪਰ ਮਨ ਦੇ ਪਿਛੇ ਲਗਣ ਵਾਲਿਆਂ ਨੂੰ ਇਸ ਦਾ ਸਵਾਦ ਨਹੀਂ ਆਉਂਦਾ ਹੈ। ਸੋ ਗੁਰੂ ਮਹਾਰਾਜ ਕਹਿੰਦੇ ਹਨ ਕਿ ਕੇਵਲ ਇਹ ਵਪਾਰ ਕਰੋ। ਇਹ ਵਪਾਰ ਕਰਨ ਨਾਲ ਸੰਸਾਰ ਵਿਚ ਵੀ ਧੰਨ-ਧੰਨ ਹੁੰਦੀ ਹੈ ਅਤੇ ਜਦੋਂ ਸਰੀਰ ਛੱਡਣ ਪਿਛੋਂ ਸੱਚੀ ਦਰਗਾਹ ਵਿਚ ਜੀਵ ਪਹੁੰਚਦਾ ਹੈ ਉਥੇ ਵੀ ਧੰਨ-ਧੰਨ ਹੁੰਦੀ ਹੈ, ਪਰ ਅਫਸੋਸ ਇਹ ਹੈ ਕਿ ਐਡੇ ਵੱਡੇ ਕੀਮਤੀ ਉਪਦੇਸ਼ ਨੂੰ ਅਸੀਂ ਸਦਾ ਹੀ ਭੁੱਲੇ ਰਹਿੰਦੇ ਹਾਂ ਪਰ ਕੋਈ ਵਿਰਲਾ ਪੁਰਸ਼ ਹੈ ਜਿਸ ਨੂੰ ਨਾਮ ਜਪਣ ਦੀ ਲਗਨ ਲੱਗ ਜਾਂਦੀ ਹੈ, ਮਹਾਰਾਜ ਜੀ ਨੇ ਫੁਰਮਾਇਆ ਹੈ –

***ਧੰਨਿ ਧੰਨਿ ਕਹੈ ਸਭੁ ਕੋਇ॥***
***ਮੁਖ ਊਜਲ ਹਰਿ ਦਰਗਹ ਸੋਇ॥***
***ਇਹੁ ਵਾਪਾਰੁ ਵਿਰਲਾ ਵਾਪਾਰੈ॥***
***ਨਾਨਕ ਤਾ ਕੈ ਸਦ ਬਲਿਹਾਰੈ॥ ਪੰਨਾ – 283***

ਸੋ ਇਸ ਕਰਕੇ ਅੱਜ ਜਦੋਂ ਸਾਰੇ ਸੰਸਾਰ ਵਿਚ ਗੁਰੂ ਜੋਤੀ ਦਾ ਦਸ਼ਮੇਸ਼ ਰੂਪ ਵਿਚ ਆਗਮਨ ਮਨਾਉਂਦੇ ਹਾਂ ਉਹ ਤਾਂ ਹੀ ਸਫਲ ਹੈ ਜੇ ਇਕ ਮਨ ਇਕ ਚਿੱਤ ਹੋ ਕੇ ਬਾਣੀ ਦੀ ਵਿਚਾਰ ਕਰੀਏ। ਪੰਜਾਂ ਪਿਆਰਿਆਂ ਦੇ ਦਿਤੇ ਵਾਹਿਗੁਰੂ ਮੰਤਰ ਦਾ ਜਾਪ ਕਰਕੇ ਆਪਣੇ ਅੰਦਰ ਚੜ੍ਹਾਈ ਕਰੀਏ ਅਤੇ ਉਹ ਚੀਜ਼ ਟੋਲ੍ਹ ਲਈਏ ਜੋ ਇਸ ਅੰਦਰ ਛੁਪੀ ਹੈ, ਓਹੀ ਬ੍ਰਹਮ ਹੈ, ਓਹੀ ਆਤਮਾ ਹੈ, ਓਹੀ ਵਾਹਿਗੁਰੂ ਹੈ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***

**L L L L L L L**

# ਆਤਮ ਮਾਰਗ ਦੇ ਲਾਈਫ-ਮੈਂਬਰ ਜਿਨ੍ਹਾਂ ਨੇ ਸਤਿਗੁਰੂ ਜੀ ਦੀ ਬਖਸ਼ਿਸ਼ ਅਤੇ ਮਹਾਂਪੁਰਸ਼ਾਂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਅਤੇ ਆਤਮ ਮਾਰਗ ਦੀ ਨਿਰੰਤਰਤਾ ਵਿਚ ਯੋਗਦਾਨ ਪਾਇਆ

## (ਦੂਜੀ ਕਿਸ਼ਤ)

ML. 137- **KULWANT SINGH MATHARU**
MUMBAI

ML. 138- **SHREE WAHEGURU TRANSPORT**
MUMBAI

ML. 139- **PARMINDER KAUR PARMAR**
PHAGWARA

ML.140-L **GURMAIL KAUR KANG**
VPO. SAMRALA, LUDHIANA

ML. 141- **KEWAL SINGH RANA**
BHAROMAJARA RANUAN

ML. - 142- **ANURANJAN KAUR BATH**
SARABHA NAGAR, LUDHIANA

ML. 143 - **HARDEEP SINGH**
DISTT. AMRITSAR (PB.)

ML. - 144- **KULWINDER SINGH**
SAKRIA SHAHGARH PILIBHIT (U.P.)

ML. 145 - **AJAY KUMAR**
JALANDHAR (PB.)

ML.146- **KARAMJIT KAUR**
SATGURU-VEELA, PATIALA

ML.147- **NIRMAL SINGH**
AMRITSAR

ML. 149- **MANJIT SINGH PRINCIPAL**
ORIENTAL COLLEGE, PATIALA

ML. 150- **RAM LAL DHIMAN**
PATIALA (PB.)

ML. 151- **DAVINDER KAUR**
SHIMLA

ML. 152- **BALJIT SINGH SEMBHI**
DOABA CITY, NAWAN SHAHR

ML. 153- **KISHAN CHAND U. RAHEJA**
MUMBAI

ML. 154- JASBIR SINGH BEDI
JALANDHAR CITY

ML. 155- **TARSEM SINGH (TEACHER)**
VPO. BHARTH, GURDASPUR

ML. - 156- **SUKHMINDER SINGH**
ABOHAR ROAD, MUKTSAR

ML. 157- **GURDEV SINGH BANSAL**
MUMBAI

ML. 158- **RAJA SINGH**
JALANDHAR ROAD, HOSHIARPUR

ML. 159- **SURINDER SINGH**
VPO. BHULA RAI, KAPURTHALA

ML. 160- **DIWAN SINGH SANDHU (DR.)**
KARTARPUR, JALANDHAR

ML. 161- **K.S SACHDEVA**
KURUKSHETRA (HARY.)

ML. 162- **MANPREET SINGH**
EKAL GADDA, AMRITSAR

ML. 163- **SATNAM SINGH**
VPO. MOULI, KAPURTHALA

ML. 164- **RANJIT SINGH LIDHAR**
JALANDHAR CITY (PB.)

ML. 165- **JEET SINGH LAMBA**
H.NO. 34, SEC 28-A, CHD.

ML. 166- **H.S DHANJAL**
BARODA (GUJARAT)

ML. 167- **J.S SANDHU**
MALAD (W), MUMBAI

ML. 168- **BALJIT SINGH BAIDWAN**
KUMBRA, ROPAR

ML. 169- **HARJINDER SINGH KALER**
AMBALA CANT.

ML. 171- **DALIP SINGH**
RAJPURA, PATIALA

ML. 172- **JAGDEV SINGH BHULLAR**
FATEHGARH SAHIB

ML. 173- **SUKHPAL SINGH**
DISTT. LAKHIMPUR KHIRI

ML. 174- **BALJIT SINGH RAI**
VILL. RANIPUR, LAKHIMPUR KHIRI

ML. 175- **JARNAIL SINGH GILL**
# 3105, PH-7, MOHALI

ML.176- **SARWAN SINGH CHATHA**
VPO. GARHA, JALANDHAR

ML. 177- **JOGA SINGH**
THANE (MAH.)

ML. 178- **KULDEEP SINGH SURI**
CHANDNI CHOWK, DELHI

ML. 179- **DIWAN SINGH**
DISTT. UDHAM SINGH NAGAR (U.P)

ML. 180- **PRITPAL SINGH MASTER**
LUDHIANA

ML. 181- **KULDEEP SINGH**
NEW DELHI-110029

ML. 182- **TAJINDER SINGH**
RAJPURA TOWN

ML. 183- **JAGBIR SINGH**
H.NO. 1475, PH-10, MOHALI

ML. 184- **JAGJIT SINGH**
DISTT. PALAMAU (BIHAR)

ML. 185- **KARTAR SINGH (DR.)**
VPO. CHHAT, PATIALA (PB.)

ML. 186- **TARLOCHAN SINGH**
MIANPUR CHANGER, ROPAR

ML. 187- **BALJIT SINGH**
TEH.&DISTT. JALANDHAR (PB.)

ML. 188-**LONKAR SINGH**
TEH.&DISTT. HUSHIARPUR (PB.)

ML. 189-**PIARA SINGH DHANOTA**
DISTT. HOSHIARPUR (PB.)

ML. - 190- **IQBAL SINGH (DR.)**
# 1728, PH- 3B2, MOHALI

ML. 191-**BABA GURBUX SINGH**
DISTT. JALANDHAR (PB.)

ML. 192- **MAHANT MADANJIT SINGH JI**
JALANDHAR (PB.)

ML. 193-**DHARAM PAL SINGH**
MANIMAJARA, CHD.

ML. 194-**BHULLA SINGH PARMAR**
SAIDKHERI

ML. 195- **JAGDISH KAUR**
GURDASPUR (PB.)

ML. 196-**GOPAL SINGH**
VPO. PHOLRIWAL, JALANDHAR

ML. 197- **HARNEK SINGH**
JALANDHAR

ML. 198- **JASWANT SINGH SACHDEVA**
H.NO. 3367, 46-C, CHD.

ML. 199-**GURMEET SINGH**
H.NO. 481/A, SEC 6, CHD.

ML. 200- **BALDEV SINGH DHILLON**
DUGRI, DISTT. JALANDHAR

ML. 201-**MANOHAR SINGH**
H.NO. 355, PHASE-1, MOHALI

ML. 202-**DARSHAN SINGH**
KOTKAPURA, FARIDKOT

ML. 203-**SAHIB SINGH CHEEMA**
DALO MAJRA, FATEGARH SAHIB

ML. 204-**JAGJIT KAUR**
GOBINDPUR,
DISTT. KAPURTHALA

ML. 205- **G.S. SANDHU**
K.NO. 2429, PHASE - 10, MOHALI

ML. 206-**HARCHARAN SINGH**
257, SEC-11, PANCHKULA

ML. 207-**CHARANPAL SINGH BAWA**
1094, SEC-8, CHD.

ML. 208- **GURKIRPAL SINGH BALL**
VILL. USHMANPUR
DISTT. JALANDHAR

ML. 209-**GURDWARA SRI GURU HARGOBIND JI**
VPO. PALLI, DISTT. KAPURTHALA

ML. 210-**KIRPAL SINGH**
# 249, PH-4, MOHALI

ML. 211-**RAVINDER KAUR**
BATHINDA

ML. 212-**SWARAN SINGH**
YAMUNA NAGAR

ML. 213- **HARMINDER SINGH**
DISTT. ROPAR (PB.)

ML. 214-**HARDEV SINGH**
BUNDI (RAJASTHAN)

ML. 215-**DAVINDER SINGH**
MOGA

ML. 216-**BHUPINDER SINGH**
3233, SEC-23D, CHD.

ML. 217-**INDERJIT SINGH SODHI**
KASHIPUR

ML. 218-**MOHAN SINGH**
AGRA (U.P)

ML. 219-**K.S. SAINI**
# 3075, SEC. 44D, CHD.

ML. 220- **NARINDER SINGH**
AMRITSAR (PB.)

ML. 221-**HARNEK SINGH**
VILL. RURKI KHAM, ROPAR

ML. 222-**JOGINDER SINGH**
H.NO. 413, SEC-44-A, CHD.

ML. 223-**SURJIT SINGH**
CHAMKAUR SAHIB

ML. 224- **DHILLON TRADERS**
CHAMKAUR SAHIB

ML. 225- **PIARA SINGH**
PLOT NO. 984, PHASE-2
INDUSTRIAL AREA, CHD.

ML. 226- **MOHAN SINGH**
DISTT. ROPAR

ML. 227-**MANGAT TRADEING CO.**
CHAMKAUR SAHIB

ML. 228-**KANG BROTHER'S**
CHAMKAUR SAHIB

ML. 229-**UJALA SINGH AARTI**
CHAMKAUR SAHIB

ML. 230- **MADAN GOPAL AARTI**
CHAMKAUR SAHIB

ML. 231-**BAHADUR SINGH**
CHAMKAUR SAHIB

ML. 232- **BAHADUR SINGH**
CHAMKAUR SAHIB

ML. 233-**AVTAR SINGH**
CHAMKAUR SAHIB

ML. 234- **SATPAL SINGH CHHABRA**
MUMBAI

ML. 235- **DALJIT SINGH**
SHAHJAHANPUR (U.P)

ML. 236- RAJINDER SINGH
KAPURTHALA

ML. 237-GURSHARAN SINGH
NEW DELHI

ML. 238-DEVINDER SINGH
RAJPURA, DISTT. PATIALA

ML. 243- KULJIT SINGH
BISHANPURA, DISTT. PATIALA

ML. 244- MOHAN SINGH
ZIRAKPUR

ML. 245- JAGWINDER SINGH
# 1235, PHASE-5, MOHALI

ML. 246- KESAR SINGH
H.NO. 1439 SEC 44-B, CHD.

ML. 247-SARDARA SINGH
MATOUR

ML. 248-HARJINDER SINGH BAMRAH
AMRITSAR (PB.)

ML. 249- DR. IQBAL
LUDHIANA (PB.)

ML. 250- SARJANT SINGH
KUMBRA, DISTT. ROPAR

ML. 251- PRITI REHAL
H.NO. 268, SEC-11, CHD.

ML. 252- **INDERJIT SINGH**
AMRITSAR (PB.)

## ਵਿਸ਼ੇਸ਼ ਸੂਚਨਾ

ਆਪ ਸਭ ਪਾਠਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਦਫਤਰ 'ਆਤਮ ਮਾਰਗ' ਕੋਠੀ ਨੰ: 1782 ਫੇਸ 3ਬੀ2 ਮੋਹਾਲੀ ਤੋਂ ਬਦਲ ਕੇ ਰਤਵਾੜਾ ਸਾਹਿਬ ਚਲਾ ਗਿਆ ਹੈ। ਮੈਗਜ਼ੀਨ ਸੰਬੰਧੀ ਕੋਈ ਵੀ ਟੈਲੀਫੋਨ ਪੁਰਾਣੇ ਨੰ: 220972 ਤੇ 677697 ਤੇ ਨਾ ਕੀਤਾ ਜਾਵੇ। 'ਆਤਮ ਮਾਰਗ' ਸਬੰਧੀ ਸਾਰਾ ਪੱਤਰ ਵਿਹਾਰ ਅਤੇ ਫੋਨ ਰਤਵਾੜਾ ਸਾਹਿਬ ਦੇ ਪਤੇ ਤੇ ਹੀ ਕੀਤਾ ਜਾਵੇ। ਨਕਦੀ ਮੈਂਬਰਸ਼ਿਪ ਅਤੇ ਮਨੀਆਰਡਰ ਰਾਹੀਂ ਚੰਦੇ ਵੀ ਹੇਠ ਲਿਖੇ ਐਡਰੇਸ ਤੇ ਹੀ ਭੇਜੇ ਜਾਣ-

**ਪੱਤਰ ਵਿਹਾਰ ਲਈ ਪਤਾ -**

ਦਫਤਰ 'ਆਤਮ ਮਾਰਗ'
ਗੁਰਦੁਆਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ
ਡਾਕ : ਮੁਲਾਂਪੁਰ ਗਰੀਬਦਾਸ
ਜ਼ਿਲਾ - ਰੋਪੜ 140901
ਫੋਨ ਨੰ: Code | Local - 918, STD - 01888 | 39218, 39517

**ਕੇਵਲ ਕੋਰੀਅਰ ਅਤੇ ਡਾਕ ਰਾਹੀਂ ਚੰਦੇ ਭੇਜਣ ਲਈ ਪਤਾ-**

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ
ਕੋਠੀ ਨੰ: 781, 3ਬੀ1,
ਐਸ. ਏ. ਐਸ. ਨਗਰ, ਮੋਹਾਲੀ, 160055